

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ 29 ਸਾਲ 3 ਮਈ 2012 (ਮਾਸਿਕ, ਪੰਜਾਬੀ)



## ਝੰਡਾ ਬਰਦਾਰ

ਕੌਮ ਲਈ ਮਰ ਮਿਟਣ ਦਾ ਬਣਿਆ ਜੋ ਝੰਡਾ ਬਰਦਾਰ ਸੀ,
ਪੰਜਵਾਂ ਗੁਰੂ ਅਰਜਨ ਦੇਵ ਸੀ, ਜੋ ਸ਼ਹੀਦਾਂ ਦਾ ਸਰਦਾਰ ਸੀ,
ਸਿੱਖੀ ਦੀਆਂ ਜੜ੍ਹਾਂ ਨੂੰ ਪਾਣੀ ਦੀ ਥਾਂ ਖੂਨ ਦੇ ਨਾਲ ਸੀ ਸਿੰਜਿਆ,
ਗੁਰੂ ਨਾਨਕ ਦੀ ਸਿੱਖੀ ਦੀ ਜੋਤ ਦਾ, ਉਹ ਪੰਜਵਾਂ ਅਵਤਾਰ ਸੀ,
ਬੈਠਾ ਸੀ ਤੱਤੀ ਤਵੀ 'ਤੇ, ਉਤੋਂ ਰੇਤ ਸੀ ਤੱਤਾ ਪੈ ਰਿਹਾ,
ਤੇਰਾ ਭਾਣਾ ਮੀਠਾ ਲਾਗੇ, ਸ਼ਾਂਤ ਬੈਠਾ ਮੁੱਖ ਤੋਂ ਰਿਹਾ ਉਚਾਰ ਸੀ,
ਚੰਦੂ ਨੇ ਕਾਰਾ ਕਰ ਲਿਆ, ਸਦੀਵੀ ਕਲੰਕ ਸੀ ਮੱਥੇ ਮੜ੍ਹ ਲਿਆ।
ਕੁਦਰਤ ਸੀ ਪਲ ਲਈ ਰੁੱਕ ਗਈ, ਧਰਤ ਵੀ ਹੋ ਗਈ ਸ਼ਰਮਸਾਰ ਸੀ,
ਨਾ ਡੋਲਿਆ, ਨਾ ਥਿੜਕਿਆ, ਉਹ ਸਿਦਕ ਤੋਂ ਨਾ ਹਾਰਿਆ,
ਇਹ ਭਾਣਾ ਸੀ ਕਰਤਾਰ ਦਾ, ਏਨੇ ਜ਼ੁਲਮਾਂ ਬਾਅਦ ਵੀ ਜੁਸਾ ਬਰਕਰਾਰ ਸੀ
ਧਰਮ ਅਤੇ ਪਾਪ ਦੇ ਯੁੱਧ ਚੋਂ, ਉਹ ਜੇਤੂ ਸੀ ਬਣ ਕੇ ਨਿਕਲਿਆ
ਮਸੀਹਾ ਸੀ ਉਹ ਕੌਮ ਦਾ, ਸਿੱਖੀ ਦੀ ਸੱਚੀ ਸਰਕਾਰ ਸੀ,
ਨਸੀਬ ਇਤਹਾਸ ਦੇ ਪੰਨਿਆਂ 'ਤੇ ਕੁਝ ਐਸੇ ਅੱਖਰ ਲਿਖ ਗਿਆ,
ਨਾ ਮਿਟੇ ਨੇ ਨਾ ਮਿਟਣਗੇ, ਇਹੋ ਜਿਹਾ ਸਦੀਵੀ ਕਰ ਗਿਆ ਇਕਰਾਰ ਸੀ॥

## ਸਿੱਖ ਸ਼ਹਾਦਤਾਂ ਦੇ ਸਰਦਾਰ ਸ੍ਰੀ ਗੁਰੂ ਅਰਜਨ ਦੇਵ ਜੀ

ਅੰਦਰ ਪੜ੍ਹੋ ਸੰਪਾਦਕੀ :-

ਸ਼ਹਾਦਤਾਂ ਵਾਲੀ ਸਿੱਖ ਕੌਮ ਦੀ ਅਜ਼ੋਕੀ ਨੌਜੁਆਨ ਪੀੜ੍ਹੀ ਨੂੰ ਸੁਚੇਤ ਹੋਣ ਦੀ ਲੋੜ...!!



## ਸਿੱਖ ਰਾਜ ਦੇ ਪਹਿਲੇ ਸ਼ਾਸ਼ਕ ਬਾਬਾ ਬੰਦਾ ਸਿੰਘ ਬਹਾਦਰ

# 22 ਅਪ੍ਰੈਲ ਨੂੰ ਹੋਏ ਗਿਆਨੀ ਦਿੱਤ ਸਿੰਘ ਜੀ ਦੇ 162ਵੇਂ ਜਨਮ ਦਿਹਾੜੇ ਨੂੰ ਸਮਰਪਿਤ ਕਵੀ ਦਰਬਾਰ ਦੀਆਂ ਕੁੱਝ ਝਲਕੀਆਂ



ਸਮਾਗਮ ਵਿੱਚ ਬੈਠੇ ਸ ਜਗਮੋਹਨ ਸਿੰਘ ਕੰਗ ਐਮ. ਐਲ. ਏ, ਨਸੀਬ ਸਿੰਘ ਸੇਵਕ ਪ੍ਰਧਾਨ, ਅਵਤਾਰ ਸਿੰਘ ਮਹਿਤਪੁਰੀ ਜਨਰਲ ਸਕੱਤਰ ਤੇ ਸਿਕੰਦਰ ਸਿੰਘ ਤਿਊੜ



ਸ ਅਵਤਾਰ ਸਿੰਗ ਮਹਿਤਪੁਰੀ ਜਨਰਲ ਸਕੱਤਰ ਤੇ ਉਪ ਸੰਪਾਦਕ, ਜਸਪਾਲ ਸਿੰਘ ਕੰਵਲ ਮੁੱਖ ਸਲਾਹਕਾਰ ਤੇ ਸੰਪਾਦਕ ਤੇ ਨਸੀਬ ਸਿੰਘ ਸੇਵਕ ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ



ਬੀਬੀ ਊਸ਼ਾ ਰਾਣੀ ਸ਼ੇਰ ਲਖਨਪਾਲ ਪੋਤਰੀ ਗਿ ਦਿੱਤ ਸਿੰਘ ਕਨੇਡਾ ਤੋਂ ਡੀ.ਵੀ.ਡੀ ਰਾਹੀਂ ਆਪਣਾ ਸੰਦੇਸ਼ ਦਿੰਦੇ ਹੋਏ



ਪ੍ਰੋ. ਐਸ ਕੇ ਲਖਨਪਾਲ ਪੋਤ ਜਵਾਈ ਗਿਆਨੀ ਦਿੱਤ ਸਿੰਘ ਜੀ ਕਨੇਡਾ ਤੋਂ ਡੀ.ਵੀ.ਡੀ ਰਾਹੀਂ ਸੰਦੇਸ਼ ਦਿੰਦੇ ਹੋਏ



ਭਾਈ ਧਿਆਨ ਸਿੰਘ ਰੰਗੀਲਾ ਦਾ ਢਾਡੀ ਜੱਥਾ ਗਿਆਨੀ ਦਿੱਤ ਸਿੰਘ ਜੀ ਦੀ ਵਾਰ ਗਾਉਂਦਾ ਹੋਇਆ



ਸ ਸਮਸ਼ੇਰ ਸਿੰਘ ਐਕਟਿੰਗ ਪ੍ਰਧਾਨ ਤੇ ਮੈਂਬਰ ਸਲਾਹਕਾਰ ਬੋਰਡ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ (ਮਾਸਿਕ, ਪੰਜਾਬੀ)

ਸਾਲ:3 ਮਈ:2012 ਅੰਕ 29





**ਮਾਇਆ ਭੇਜਣ ਲਈ ਪਤਾ:-**
ਸੰਪਾਦਕ , ਨਸੀਬ ਸਿੰਘ ਸੇਵਕ,
A/C No. 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤਤਕਰਾ






**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com

ਇੱਕ ਕਾਪੀ 25/-



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਰਮੀਪ ਮਿਤਲ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਗੁਲਾਬ ਪ੍ਰੀਟਿੰਗ ਪ੍ਰੈਸ ਪਲਾਟ ਨੰ:- 55 ਪ੍ਰੈਸ ਸਾਈਟ ਇੰਡ: ਏ: ਫੇਜ 1 ਚੰਡੀਗੜ੍ਹ ਫੋਨ:- 9988078141 ਤੋਂ ਛਪਵਾ ਕੇ #712, ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਮੁੱਖ ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਸ਼ਹਾਦਤਾਂ ਵਾਲੀ ਸਿੱਖ ਕੌਮ ਦੀ ਅਜ਼ੋਕੀ ਨੌਜੁਆਨ ਪੀੜ੍ਹੀ ਨੂੰ ਸੁਚੇਤ ਹੋਣ ਦੀ ਲੋੜ...!!

ਪ੍ਰਿੰ. ਨਸੀਬ ਸਿੰਘ ਸੇਵਕ

ਦੁਨੀਆਂ ਦੀਆਂ ਅਨੇਕਾਂ ਕੌਮਾਂ ਦੇ ਇਤਹਾਸਾਂ ਨਾਲੋਂ ਬਹੁਤ ਹੀ ਲਾਸਾਨੀ ਤੇ ਗੌਰਵਮਈ ਇਤਹਾਸ ਹੈ ਸਿੱਖ ਕੌਮ ਦਾ। ਸ਼ਾਇਦ ਹੀ ਦੁਨੀਆਂ ਦੀ ਕੋਈ ਕੌਮ ਹੋਵੇ ਜਿਸ ਨੇ ਇੰਨੀਆਂ ਕੁਰਬਾਨੀਆਂ, ਸ਼ਹਾਦਤਾਂ ਦਿੱਤੀਆਂ ਹੋਣ। ਸਾਡਾ ਸਿਰ ਫ਼ਖਰ ਨਾਲ ਉੱਚਾ ਹੋ ਜਾਂਦਾ ਹੈ ਜਦੋਂ ਅਸੀਂ ਆਪਣੇ ਪੁਰਖਿਆਂ ਦੀਆਂ ਕੁਰਬਾਨੀਆਂ ਬਾਰੇ ਪੜ੍ਹਦੇ, ਸੁਣਦੇ ਹਾਂ। ਕਦੇ ਤੱਤੀਆਂ ਤੱਵੀਆਂ ਤੇ ਬੈਠਣਾ ਤੇ ਸਿਰ ਉੱਤੇ ਤੱਤੀ ਰੇਤ ਪੁਆਉਣੀ ਪਰ ਸੀ ਤੱਕ ਨਾ ਕਹਿਣੀ ਸਗੋਂ "ਤੇਰਾ ਭਾਣਾ ਮੀਠਾ ਲਾਗੇ, ਨਾਨਕ ਨਾਮ ਪਦਾਰਥ ਮਾਗੇ" ਦਾ ਉਚਾਰਣ ਕਰਦੇ ਹੋਏ ਕੁਰਬਾਨ ਹੋ ਜਾਣਾ, ਕਦੇ ਦਿਲੀ ਦੇ ਚਾਂਦਨੀ ਚੌਕ ਵਿੱਚ ਸ਼ਰੇਆਮ ਸੀਸ ਕਟਾਉਣ ਲਈ ਪੂਰੇ ਲਾ-ਲਸ਼ਕਰ ਨਾਲ ਗੱਜਵੱਜ ਕੇ ਜਾਣਾ, ਉਬਲਦੀਆਂ ਦੇਗਾਂ ਵਿੱਚ ਬਹਿ ਕੇ ਵੀ ਉਸ ਅਕਾਲ ਪੁਰਖ ਦਾ ਗੁਣਗਾਣ ਕਰਨਾ, ਚਰਖੜੀਆਂ ਤੇ ਹੱਸ ਹੱਸ ਕੇ ਚੜ੍ਹ ਜਾਣਾ ਪਰ ਸੀ ਤੱਕ ਨਾ ਉਚਾਰਨੀ, ਖੋਪਰੀਆਂ ਲੁਹਾ ਲੈਣੀਆਂ ਪਰ ਕੇਸ ਨਾ ਕਟਾਉਣੇ, ਬੰਦ ਬੰਦ ਕਟਾਉਣੇ, ਤਨ ਆਰੀਆਂ ਨਾਲ ਚਰਵਾਉਣੇ, 7 ਤੇ 9 ਸਾਲ ਦੇ ਨੰਨ੍ਹੇ-ਮੁੰਨੇ ਬਾਲਾਂ ਨੇ ਨੀਹਾਂ ਵਿੱਚ ਜੀਂਦੇ ਜੀ ਚਿਣੇ ਜਾਣ ਲਈ, ਬੁਲੰਦ ਹੌਸਲੇ ਨਾਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਦੇ ਜੈਕਾਰਿਆਂ ਨਾਲ ਆਪਣੇ ਆਪ ਨੂੰ ਪੇਸ਼ ਕਰਨਾ, ਚਮਕੌਰ ਦੀ ਲੜਾਈ ਵਿੱਚ ਮੁਗਲਾਂ ਦੀ ਲੱਖਾਂ ਦੀ ਫੌਜ ਨਾਲ ਇੱਕ ਦੂਜੇ ਤੋਂ ਪਹਿਲਾਂ ਲੜਨ-ਮਰਨ ਦੀ ਉਕਸੁਕਤਾ ਪੇਸ਼ ਕਰਨੀ ਸਮੇਤ ਅਨੇਕਾਂ ਕੁਰਬਾਨੀਆਂ ਨੂੰ ਸੁਣਦਿਆਂ ਹਰ ਮਨੁੱਖ ਦਾ ਕਲੇਜਾ ਝੰਜੋੜਿਆ ਜਾਂਦਾ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਦੇ ਸਾਹਮਣੇ ਭਵਿੱਖ ਲਈ, ਪਹਿਲਾਂ 1699 ਦੀ ਵਿਸਾਖੀ ਨੂੰ ਖਾਲਸਾ ਪੰਥ ਦੀ ਸਾਜਨਾ ਕੀਤੀ ਉਪਰੰਤ 1708 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇ ਕੇ ਹਰ ਸਿੱਖ ਨੂੰ ਇਸ ਹੁਕਮ ਵਿੱਚ ਰਹਿਣ ਦਾ ਹੁਕਮਨਾਮਾ ਜਾਰੀ ਕੀਤਾ ਤਾਂ ਕਿ ਇਹ ਕੌਮ ਇਕ ਅਨੁਸ਼ਾਸ਼ਨ ਵਿੱਚ ਬੱਝ ਕੇ ਆਪਣੇ ਆਪ ਨੂੰ ਦੁਨੀਆਂ ਦੇ ਇਤਹਾਸ ਵਿੱਚ ਇੱਕ ਨਵੇਕਲੀ ਤੇ ਜੁਝਾਰੂ ਕੌਮ ਵਜੋਂ ਪੇਸ਼ ਕਰ ਸਕੇ। ਇਸੇ ਉਦੇਸ਼ ਦੀ ਪੂਰਤੀ ਲਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜ ਸਿੰਘਾਂ ਸਮੇਤ ਪੰਜਾਬ ਵੱਲ ਤੋਰਿਆ ਸੀ, ਪਰ ਪੰਜਾਬ ਪੁੱਜਦੇ-2 ਤਾਦਾਦ ਵਿੱਚ ਬਹੁਤ ਵਾਧਾ ਹੋਇਆ, ਜਿਸ ਦੇ ਫਲ ਸਰੂਪ ਚੱਪੜਚਿੜੀ ਦੇ ਸਥਾਨ 'ਤੇ ਫੈਸਲਾਕੁਨ ਲੜਾਈ ਹੋਈ ਜਿਸ ਵਿੱਚ ਖਾਲਸੇ ਨੇ ਜਿੱਤ ਦੇ ਝੰਡੇ ਗੱਡੇ, ਆਪਣੀ ਬਹਾਦਰੀ ਪੱਖੋਂ ਇੱਕ ਨਵਾਂ ਇਤਹਾਸ ਸਿਰਜਿਆ। ਇਸ ਜਿੱਤ ਦੇ ਨਤੀਜੇ ਵਜੋਂ ਹੀ ਪਹਿਲਾ ਸਿੱਖ ਰਾਜ ਸਥਾਪਤ ਹੋਇਆ ਸੀ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸਾਡੇ ਇਤਹਾਸ ਦਾ ਇੱਕ-ਇੱਕ ਵਰਕਾ ਲਹੂ ਨਾਲ ਲੱਥ-ਪੱਥ ਹੈ ਜੋ ਕਿ ਸਾਨੂੰ ਹਮੇਸ਼ਾ ਅਣਖ ਤੇ ਗੈਰਤ ਨਾਲ ਜੀਵਨ ਜੀਊਣ ਦਾ ਸੰਦੇਸ਼ ਦਿੰਦਾ ਰਹੇਗਾ। ਪਰ ਜਿਉਂ-ਜਿਉਂ ਸਮਾਂ ਬਦਲਦਾ ਜਾ ਰਿਹਾ ਹੈ ਤਿਉਂ-ਤਿਉਂ ਸਾਡੇ, ਖਾਸ ਕਰਕੇ ਨੌਜੁਆਨ ਵਰਗ ਦੇ, ਜਿਹਨਾ ਵਿੱਚੋਂ ਇਹ ਸਭ ਕੁੱਝ ਖਤਮ ਹੁੰਦਾ ਜਾ ਰਿਹਾ ਹੈ। ਜਿਸ ਨਾਲ ਬਾਬਾਣੀਆਂ-ਕਹਾਣੀਆਂ, ਪੁੱਤ-ਸਪੁੱਤ ਕਰੇਨਿ ਦੇ ਮਾਅਨੇ ਬੇਅਰਥ ਹੁੰਦੇ ਜਾ ਰਹੇ ਹਨ। ਬਹੁਤ ਹੀ ਫਿਕਰ ਵਾਲੀ ਗੱਲ ਹੈ। ਸੋਚਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। ਸਾਰੇ ਪਹਿਲੂਆਂ ਦੀ ਪੁਣ-ਛਾਣ ਦੀ ਅਤੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ। ਕਿਸੇ ਵੀ ਕੌਮ, ਧਰਮ ਤੇ ਦੇਸ਼ ਦਾ ਭਵਿੱਖ ਨੌਜੁਆਨਾਂ ਤੇ ਨਿਰਭਰ ਕਰਦਾ ਹੈ ਕਿਉਂਕਿ ਨੌਜੁਆਨ ਵਰਗ ਹੀ ਇੱਕ ਅਜੇਹਾ ਵਰਗ ਹੁੰਦਾ ਹੈ ਜਿਸ ਪਾਸ ਸਰੀਰਕ ਤਾਕਤ ਦੇ ਨਾਲ-ਨਾਲ ਜੋਸ਼, ਹੋਸ਼ ਤੇ ਤੀਖ਼ਣ ਬੁੱਧੀ ਹੁੰਦੀ ਹੈ। ਇਸ ਤੋਂ ਵੱਧ ਉਹਨਾਂ ਵਿੱਚ ਉਹ ਕੁੱਝ ਕਰਨ ਦੀ ਸਮਰੱਥਾ ਹੁੰਦੀ ਹੈ ਜੋ ਬੱਚੇ ਜਾਂ ਬੁੱਢੇ ਨਹੀਂ ਕਰ ਸਕਦੇ। ਪਰ ਬਹੁਤ ਹੀ ਖ਼ੇਦ ਨਾਲ ਲਿਖਣਾ ਪੈ

ਰਿਹਾ ਹੈ ਕਿ ਸਿੱਖ ਨੌਜੁਆਨ ਲੜਕੇ ਤੇ ਲੜਕੀਆਂ ਉਪਰੋਕਤ ਸਾਰੇ ਗੁਣ ਹੋਣ ਦੇ ਬਾਵਜੂਦ ਵੀ ਆਪਣੇ ਵਿਰਸੇ ਤੋਂ ਦੂਰ ਹੁੰਦੇ ਜਾ ਰਹੇ ਹਨ, ਵਡੇਰਿਆਂ ਵਲੋਂ ਕੀਤੀਆਂ ਬਹੁ-ਮੁੱਲੀਆਂ ਕੁਰਬਾਨੀਆਂ ਬਾਰੇ ਜਾਣਦੇ ਹੋਏ ਵੀ ਅਣਜਾਣ ਬਣਦੇ ਜਾ ਰਹੇ ਹਨ। ਅੱਜ ਇਹ ਪੀੜ੍ਹੀ, ਪੱਛਮੀ ਸਭਿਅਤਾ ਦੇ ਪ੍ਰਭਾਵ ਥੱਲੇ ਇਥੋਂ ਤੱਕ ਆ ਚੁੱਕੀ ਹੈ ਕਿ ਉਹਨਾਂ ਨੂੰ ਚਿੱਤ-ਚੇਤੇ ਵੀ ਨਹੀਂ ਕਿ ਇਹ ਸਿੱਖੀ ਕਿਵੇਂ ਮਿਲੀ ਹੈ? ਕਿਵੇਂ ਇਸ ਦੇ ਬੂਟੇ ਨੂੰ ਪਾਣੀ ਦੀ ਥਾਂ ਲਹੂ ਨਾਲ ਸਿੰਜਿਆ ਹੈ? ਜੇ ਮੁੰਡਿਆਂ ਦੀ ਗੱਲ ਕਰੀਏ ਤਾਂ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ ਕਿ ਸਰਦਾਰਾਂ ਦੇ ਪੁੱਤ ਅਖਵਾਉਣ ਵਾਲੇ, ਸਿੱਖ ਘਰਾਂ ਦੇ ਲੜਕੇ ਸਿਰੋਂ ਘੋਨ-ਮੋਨ, ਦਾਹੜੀ ਰੁੰਡ-ਮੁੰਡ, ਕੰਨੀ ਮੁੰਦਰਾਂ ਪਾ ਕੇ ਨਸ਼ਿਆਂ ਵਿੱਚ ਗਲਤਾਨ ਫਿਰਦੇ ਵੇਖੇ ਜਾ ਸਕਦੇ ਹਨ। ਇਸੇ ਤਰ੍ਹਾਂ ਕੁੜੀਆਂ ਵੀ ਲੰਮੇਰੀ ਗੁੱਤ ਤੇ ਸਧਾਰਨ ਪੰਜਾਬੀ ਪਹਿਰਾਵੇ ਤੋਂ ਮੁਨਕਰ ਹੋ ਰਹੀਆਂ ਹਨ। ਇਹ ਬਹੁਤ ਹੀ ਗੰਭੀਰ ਵਿਸ਼ਾ ਹੈ। ਇਸ ਸੰਦਰਬ ਵਿੱਚ ਸਿੱਖ ਧਾਰਮਿਕ ਜਥੇਬੰਦੀਆਂ, ਸਮਾਜ ਸੇਵੀ ਜਥੇਬੰਦੀਆਂ, ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਤੇ ਧਾਰਮਿਕ ਪੰਜਾਬੀ ਰਸਾਲੇ ਆਪਣਾ 2 ਯੋਗਦਾਨ ਪਾ ਰਹੇ ਹਨ ਪਰ ਟੀ.ਵੀ ਤੇ ਮੋਬਾਇਲ ਕਲਚਰ ਇੰਨਾ ਹਾਵੀ ਹੋ ਚੁੱਕਾ ਹੈ ਕਿ ਇਸ ਪਾਸੇ ਵੱਲ ਸੋਚਣ ਲਈ ਇੱਕ ਮਿੰਟ ਦਾ ਸਮਾਂ ਵੀ ਨਹੀਂ ਹੈ। ਜੇ ਇਸ ਨੂੰ ਆਪਣੀ ਸਿੱਖੀ ਤੋਂ ਮੁਨਕਰ ਹੋਣਾ ਨਾ ਵੀ ਸਮਝੀਏ ਤਾਂ ਅਵੇਸਲੇ ਹੋਣਾ ਜਰੂਰ ਕਹਾਂਗੇ। ਪੰਜਾਬ ਨੂੰ ਛੱਡਕੇ ਦੇਸ਼ ਦੇ ਦੂਜੇ ਸੂਬਿਆਂ ਵਿੱਚ ਸਾਨੂੰ 95% ਗੁਰਸਿੱਖ ਮਿਲ ਜਾਣਗੇ ਪਰ ਪੰਜਾਬ ਦੇ ਪਿੰਡਾਂ ਵਿੱਚ ਵਿਰਲੇ-ਵਿਰਲੇ ਹੀ ਨੌਜੁਆਨ ਸਿੱਖ ਮਿਲਦੇ ਹਨ। ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839) ਵੇਲੇ ਸਿੱਖਾਂ ਦੀ ਗਿਣਤੀ 2 ਕਰੋੜ ਤੋਂ ਵੱਧ ਸੀ ਜੋ 1861 ਦੀ ਮਰਦਮ ਸੁਮਾਰੀ ਸਮੇਂ ਘੱਟ ਕੇ ਸਿਰਫ 18 ਲੱਖ 70 ਹਜ਼ਾਰ ਰਹਿ ਗਈ ਸੀ। ਸਿੱਖ ਨੌਜੁਆਨ ਧੜਾ-ਧੜ, ਧਰਮ ਤਬਦੀਲ ਕਰ ਰਹੇ ਸਨ ਉਦੋਂ ਵੀ ਪ੍ਰੋ. ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ ਆਦਿ ਸਿੱਖ ਨੌਜੁਆਨਾਂ ਨੇ ਇਸ ਚਣੌਤੀ ਨੂੰ ਸਵੀਕਾਰ ਕੀਤਾ ਸੀ। ਅੱਜ ਵੀ ਹਲਾਤ ਠੀਕ ਉਸੇ ਤਰ੍ਹਾਂ ਦੇ ਹਨ। ਸੋ ਲੋੜ ਹੈ ਕਿ ਅੱਜ ਵੀ ਨੌਜੁਆਨ ਸ਼ਕਤੀ ਇਕਠੀ ਹੋਵੇ ਤੇ ਭਟਕ ਰਹੇ ਗਭਰੂਆਂ ਨੂੰ ਨਸ਼ਿਆਂ ਤੋਂ ਮੁਕਤੀ ਦੁਆ ਕੇ, ਸਿੱਖੀ ਨਾਲ ਜੋੜਨ ਦੇ ਯਤਨ ਸ਼ੁਰੂ ਕਰਨ। ਸਮਾਂ ਇਸ ਦੀ ਬਹੁਤ ਗੰਭੀਰਤਾ ਨਾਲ ਮੰਗ ਕਰ ਰਿਹਾ ਹੈ ਕਿ ਸਿੱਖੀ 'ਤੇ ਚਾਰੇ ਪਾਸਿਆਂ ਤੋਂ ਹਮਲੇ ਹੁੰਦੇ ਆ ਰਹੇ ਹਨ ਜੋ ਸਿੱਖੀ ਦੀ ਤਾਕਤ ਨੂੰ ਖੇਰੂੰ-2 ਕਰਨ ਲਈ ਕੋਝੀਆਂ ਚਾਲਾਂ ਚੱਲ ਰਹੇ ਹਨ। ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ 100% ਅੰਮ੍ਰਿਤਧਾਰੀ ਨਹੀਂ ਹੋ ਸਕਦੇ ਪਰ ਸਿੱਖੀ ਰਹੂ-ਰੀਤਾਂ ਤਾਂ ਪ੍ਰਵਾਨ ਕਰ ਸਕਦੇ ਹਨ, ਸਿਰਾਂ ਤੇ ਦਸਤਾਰਾਂ ਸਜਾ ਸਕਦੇ ਹਨ, ਬੀਬੀਆਂ ਸਿਰਾਂ ਤੇ ਚੁੰਨੀਆਂ ਸਜਾ ਸਕਦੀਆਂ ਹਨ ਜੋ ਕਿ ਅਲੋਪ ਹੁੰਦੀਆਂ ਜਾ ਰਹੀਆਂ ਹਨ। ਨਸ਼ਿਆਂ ਨੂੰ ਤਿਲਾਂਜਲੀ ਦਿੱਤੀ ਜਾ ਸਕਦੀ ਹੈ। ਜੇ ਨਿੱਤ-ਨੇਮ ਨੂੰ ਬਹੁਤ ਸਮਾਂ ਨਹੀਂ ਦੇ ਸਕਦੇ ਤਾਂ ਜਿੰਨਾਂ ਦੇ ਸਕਦੇ ਹਨ ਉਹ ਤਾਂ ਦਿੱਤਾ ਜਾਵੇ ਜਾਂ ਸਵੇਰੇ ਸ਼ਾਮ ਟੀ.ਵੀ. ਤੋਂ ਗੁਰਬਾਣੀ ਸਰਵਣ ਕਰਨ ਲਈ ਥੋੜ੍ਹਾ ਸਮਾਂ ਤਾਂ ਕੱਢਿਆ ਹੀ ਜਾ ਸਕਦਾ ਹੈ। ਸੋ ਨੌਜੁਆਨ ਵਰਗ ਨੂੰ ਤਾਕੀਦ ਹੈ ਕਿ ਅਪਣੇ ਗੁਰੂਆਂ, ਪੁਰਖਿਆਂ ਵੱਲੋਂ ਕੀਤੇ ਵਡੇਰੇ ਕਾਰਜ਼ਾਂ, ਬਹੁਮੁਲੀਆਂ ਕੁਰਬਾਨੀਆਂ ਤੋਂ ਕੁੱਝ ਸਿੱਖਣ ਦਾ ਹੀਲਾ-ਵਸੀਲਾ ਕਰਨ, ਆਪਣੇ ਵਿਰਸੇ ਦੀ ਸਾਂਭ-ਸੰਭਾਲ ਲਈ ਤਨਦੇਹੀ ਨਾਲ ਕੋਸ਼ਿਸ਼ਾਂ ਕਰਨ ਤਾਂ ਕਿ ਬਾਬੇ ਨਾਨਕ ਦੀ ਸਿੱਖੀ ਦੇ ਬੂਟੇ ਦੀ ਸਹੀ ਰੂਪ ਵਿੱਚ ਪ੍ਰਫੁੱਲਤਾ ਹੋ ਸਕੇ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦਾ ਬੋਲ-ਬਾਲਾ ਰਹਿੰਦੀ ਦੁਨੀਆਂ ਤੀਕ ਹੁੰਦਾ ਰਹੇ।

*9465216530*



## *ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਲੜੀਵਾਰ ਸ਼ੁਰੂ ਕਰ ਰਹੇ ਹਾਂ।*

ਪਾਠਕਾਂ ਦੀ ਮੰਗ ਤੇ ਉੱਤਸੁਕਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਕੁੱਝ ਸਮੇਂ ਲਈ ਅਖ਼ਬਾਰਾਂ ਦੀ ਲੜੀਵਾਰ ਜੂਨ ਮਹੀਨੇ ਤੋਂ ਬੰਦ ਕਰਕੇ,ਉਸ ਦੀ ਥਾਂ ਗਿ. ਦਿੱਤ ਸਿੰਘ ਜੀ ਦੀਆਂ ਰਚਨਾਵਾਂ ਲੜੀਵਾਰ ਸ਼ੁਰੂ ਕਰ ਰਹੇ ਹਾਂ।ਜੂਨ 2012 ਤੋਂ "ਮੇਰਾ ਤੇ ਸਾਧੂ ਦਿਯਾਨੰਦ ਦਾ ਸੰਬਾਦ" ਸ਼ੁਰੂ ਹੋ ਰਿਹਾ ਹੈ।

*ਮੁੱਖ ਸੰਪਾਦਕ*

# ਖ਼ਾਲਸਾ ਅਖ਼ਬਾਰ ਲਾਹੌਰ

3 ਨਵੰਬਰ 1899

# ਆਰੀਯਾ ਸਮਾਜੀਆਂ ਦੇ ਸਿਖਾਂ ਪਰ ਝੂਠੇ ਹਮਲੇ

ਭਾਈ ਜਗਤ ਸਿੰਘ ਸਾਹਿਬ ਉਪਦੇਸ਼ਕ ਆਰੀਯਾ ਸਮਾਜ 28 ਸਿਤੰਬ੍ਰ ਦੇ ਆਰੀਯਾ ਗੈਜ਼ਟ ਵਿੱਚ ਗੁਰੂ ਮਤ ਤੇ ਪਤਤ ਹੋ ਕਰ ਆਰੀਯਾ ਮਤ ਦੀ ਗੁਲਾਮੀ ਵਿੱਚ ਆ ਕੇ ਅਪਨੇ ਪੈਰਾਂ ਪਰ ਆਪ ਹੀ ਕੁਹਾੜੀ ਮਾਰ ਦੇ ਹਨ ਅਰ ਇਸ ਬਾਤ ਨੂੰ ਸਾਬਤ ਕਰਦੇ ਹਨ ਕਿ ਖਾਲਸੇ ਦੀਆਂ ਸ਼ਾਦੀ ਆਦਿਕ ਰਸਮਾਂ ਵੈਦਕ ਰੀਤੀ ਨਾਲ ਹੀ ਹੋਨੀਆਂ ਚਾਹੀਦੀਆਂ ਹਨ ਪ੍ਰੰਤੂ ਅਸਲ ਵਿੱਚ ਇਹ ਭਾਈ ਸਾਹਿਬ ਉਸ ਕੌਮ ਵਿੱਚੋਂ ਸਿੱਖ ਹੋਏ 2 ਹਨ ਜਿਨ੍ਹਾਂ ਦਾ ਨਾਮ ਆਰੀਯਾ ਸਮਾਜ ਪੋਪ ਸੱਦਦੀ ਹੈ ਅਰ ਜਿਨ੍ਹਾਂ ਦਾ "ਟਕਾ ਧਰਮੰ ਟਕਾ ਕਰਮੰ" ਆਖਕੇ ਦੇਸ ਦਾ ਸੱਤਯਾ ਨਾਸ ਕਰਨ ਵਾਲੇ ਜਾਨਦੀ ਹੈ॥

ਦੂਜੇ ਇਸ ਪਰ ਵਿਚਾਰ ਕੀਤਾ ਜਾਏ ਤਾਂ ਬਹੁਤ ਬਾਤ ਸੱਚ ਹੈ ਕਿਉਂਕਿ ਇਸ ਫਿਰਕੇ ਵਿੱਚੋਂ ਬਹੁਤ ਸਾਰਿਆਂ ਦਾ ਕੰਮ ਹੀ ਐਸਾ ਹੈ ਜੋ ਜਿਸ ਤਰਫ ਪੈਸੇ ਦਾ ਲਾਭ ਦੇਖਦੇ ਹਨ ਉਧ੍ਰ ਹੀ ਝੁਕਕੇ ਅਪਨਾ ਜਾਮਾਂ ਪਲਟ ਲੈਂਦੇ ਹਨ, ਇਸ ਵਾਸਤੇ ਭਾਈ ਜਗਤ ਸਿੰਘ ਜੀ ਹੋਰਾਂ ਵਰਗਿਆਂ ਨੂੰ ਜਦ ਸ਼ਿਵਾਲਯਾਂ ਵਿੱਚ ਘੰਟੇ ਵਜਾਕੇ ਟਕੇ ਮਿਲਦੇ ਹੋਨਗੇ ਤਦ ਉਥੇ ਬੱਕਰੇ ਦੀ ਬੋਲੀ ਬੋਲਕੇ ਮੌਜਾਂ ਲੁੱਟਦੇ ਹੋਨਗੇ ਫਿਰ ਜਦ ਖਾਲਸਾ ਦਾ ਜ਼ੋਰ ਹੋਇਆ ਤਦ ਜਪੁਜੀ ਸਾਹਿਬ ਅਤੇ ਰਹਿਰਾਸਾਂ ਦੀ ਧੁਨੀ ਲਾਈ ਹੋਵੇਗੀ। ਇਸੀ ਤਰ੍ਹਾਂ ਜਦ ਅੱਜ ਕੱਲ ਸਿੱਖਾਂ ਵੱਲੋਂ ਟਕੇ ਮਿਲਦੇ ਨਾ ਦੇਖੇ ਤਦ ਆਰੀਯਾ ਸਮਾਜ ਦੇ ਉਪਦੇਸ਼ਕ ਬਣਕੇ "ਸ਼ੰਨੋ" ਦੇ ਭਗਤ ਹੋਕੇ ਰੇਲਾਂ ਦੇ ਸੈਰ ਤੇ ਟਕਯਾਂ ਦੀ ਬਹਾਰ ਲੁੱਟ ਰਹੇ ਹਨ, ਇਸ ਵਾਸਤੇ ਅਜੇਹੇ ਆਦਮੀ ਜੋ ਰਕਾਬੀ ਮਜ਼ਹਬ ਰੱਖਦੇ ਹੋਨ ਭਾਵੇਂ ਕਿਤਨਾ ਹੀ ਵੱਧ 2 ਕੇ ਕੰਮ ਕਯੋਂ ਨਾ ਕਰਨ ਪ੍ਰੰਤੂ ਫਿਰ ਭੀ ਅੰਤ ਨੂੰ ਰਹ ਜਾਂਦੇ ਹਨ॥

ਅੱਜ ਕੱਲ ਇਹ ਮਹਾਤਮਾਂ ਅਪਨੇ ਅੰਨ ਦਾਤਾ ਆਰੀਯਾ ਸਮਾਜ ਦੀ ਸੇਵਾ ਇਸ ਪ੍ਰਕਾਰ ਕਰ ਰਹੇ ਹਨ ਜੈਸਾ ਕਿ 28 ਸਤੰਬਰ ਦੇ ਆਰੀਯਾ ਗੈਜ਼ਟ ਵਿੱਚ ਸਿੱਖ ਮਤ ਦੀ ਸ਼ਾਦੀ ਦਾ ਖੰਡਨ ਕਰਨ ਲਈ ਇਹ ਆਖਦੇ ਹਨ ਯਥਾ:-

"ਨੂਤਨ ਖਾਲਸਾ ਔਰ ਸ਼ਾਦੀ,
ਖਾਨਾ ਆਬਾਦੀ ਨੰ: 1"

ਪਯਾਰੇ ਨਾਜ਼ਰੀਨ ਯਹ ਬਾਤ ਇਤਹਾਸ ਕੇ ਦਵਾਰਾ ਸਾਬਤ ਹੋ ਚੁੱਕੀ ਹੈ ਕਿ ਪਰਮਾਤਮਾਂ ਹਮੇਸ਼ਾਂ ਹੀ ਸੇ ਇਸ ਅਪਨੇ ਪਯਾਰੇ ਪਵਿੱਤ੍ਰ ਦੇਸ ਆਰੀਯਾ ਵਰਤ ਕੀ ਵਕਤਨ ਫਵਕਤਨ ਰੱਖਯਾ ਕਰਤੇ ਆਏ ਹੈ ਜੈਸੇ ਬੁੱਧ ਔਰ ਜੈਨ ਕੇ ਜ਼ਮਾਨੇ ਮੇਂ ਸਵਾਮੀ ਸ਼ੰਕਰ ਕੋ ਪ੍ਰਗਟ ਕਰਕੇ ਵੈਦਕ ਧਰਮ ਬਚਾਇਆ, ਅਰ ਇਸ ਵਰਤਮਾਨ ਕਾਲ ਮੇਂ ਸਵਾਮੀ ਦਿਆਨੰਦ ਸਰਸਵਤੀ ਜੀ ਕੇ ਦੁਆਰਾ ਹਮਾਰੇ ਧਰਮ ਕੀ ਰੱਖਯਾ ਕੀ ਇਸੀ ਤਰ੍ਹਾਂ ਮੁਗਲੋਂ ਔਰ ਤੁਰਕੋਂ ਕੇ ਰਾਜ ਮੇਂ ਬਾਬਾ ਨਾਨਕ ਸੇ ਲੇਕਰ ਗੁਰੂ ਗੋਬਿੰਦ ਸਿੰਘ ਜੀ ਪਰਯੰਤ ਸਭ ਸੱਜਨ ਮਹਾਤਮਾਂ ਲੋਗੋਂ ਕੋ ਪ੍ਰਗਟ ਕਰਕੇ ਪੰਜਾਬ ਦੇਸ ਮੇਨ ਧਰਮ ਕਾ ਪ੍ਰਚਾਰ ਕਰਾਇਆ ਜਹਾਂ ਤੱਕ ਦੇਖਾਂ ਗਯਾ ਹੈ ਯਹ ਸਭ ਮਹਾਤਮਾਂ ਪੁਰਸ ਧਰਮ ਕੇ ਪ੍ਰਚਾਰਕ ਥੇ ਔਰ ਸਭ ਨੇ ਏਕ ਹੀ ਵੈਦਕ ਧਰਮ ਕੋ ਯਥਾ ਸ਼ਕਤੀ ਸਮਯ ਅਨੁਸਾਰ ਪ੍ਰਗਟ ਕੀਆ ਮਗਰ ਆਜ ਕਲ ਕੁਛ ਐਸੀ ਨਾਪਾਕ ਹਵਾ ਚਲ ਰਹੀ ਹੈ ਕਿ ਲੋਗ ਦੀਦਾ ਦਾਨਿਸਤਾ ਅਪਨੇ ਧਰਮਸੇ ਗਿਰ ਕਰ ਫਿਰ ਜਹਾਲਤ ਕੇ ਕੂਏਂ ਮੇਂ ਗਿਰਤੇ ਜਾਤੇ ਹੈਂ॥ "ਆਦਿ

ਅਸੀਂ ਅਪਨੇ ਪਯਾਰੇ ਭਾਈ ਆਰੀਯਾ ਉਪਦੇਸ਼ਕ ਤਾਈਂ ਇਸ ਦਾ ਉੱਤ੍ਰ ਵੱਡੀ ਖੁਸ਼ੀ ਨਾਲ ਦੇ ਕੇ ਪ੍ਰਗਟ ਕਰਦੇ ਹਾਂ ਕਿ ਆਪ ਨੂੰ ਤਾਰੀਖ਼ੀ ਹਾਲਾਤ ਅਤੇ ਵੈਦਕ ਮਤ ਦੀ ਕੁਝ ਭੀ ਖਬਰ ਨਹੀਂ ਹੈ ਕਿਉਂਕਿ ਜੇ ਆਪ ਥੋੜਾ ਜੇਹਾ ਭੀ ਵੈਦਕ ਯਾ ਆਰੀਯਾ ਸਮਾਜ ਦੇ ਅੱਜ ਕੱਲ ਵਾਲੇ ਧਰਮ ਥੋਂ ਵਾਕਫ ਹੁੰਦੇ ਤਾਂ ਅਜੇਹੇ ਹਵਾਲੇ ਦੇ ਕੇ ਵੈਦਕ ਧਰਮ ਨੂੰ ਕਦੇ ਭੀ ਸਿੱਧ ਨਾ ਕਰਦੇ। ਜਦ ਅਸੀਂ ਪੁਰਾਨੇ ਇਤਿਹਾਸ ਨੂੰ ਦੇਖਦੇ ਹਾਂ ਤਦ ਇਹ ਗਯਾਨ ਅੱਛੀ ਤਰ੍ਹਾਂ ਹੋ ਜਾਂਦਾ

ਹੈ ਕਿ ਵੈਦਕ ਧਰਮ ਇੱਕ ਬ੍ਰਹਮਨੀ ਧਰਮ ਹੈ ਜਿਸ ਨੂੰ ਬ੍ਰਹਮਨ ਜਾਤੀ ਦੇ ਲੋਗ ਥਦੋ ਬਦੀ ਕਾਇਮ ਰਖਨਾ ਚਾਹੁੰਦੇ ਸਨ, ਪ੍ਰੰਤੂ ਛੱਤ੍ਰੀ ਲੋਗ ਇਸ ਵੈਦਕ ਧਰਮ ਤੇ ਸਦਾ ਹੀ ਉਲਟ ਰਹਿੰਦੇ ਸਨ ਅਰ ਇਨ੍ਹਾਂ ਬ੍ਰਹਮਨਾਂ ਵਾਲੇ ਅਗਨੀ ਪਾਣੀ ਅਰ ਸੂਰਜ ਚੰਦ੍ਰਮਾਂ ਨੂੰ ਮੰਨਣ ਵਾਲੇ ਧਰਮਥੋਂ ਸਦਾਹੀ ਨਫਰਤ ਕਰਦੇ ਰਹਿੰਦੇ ਸਨ, ਜੈਸਾਕਿ ਤਾਰੀਖ ਸਾਨੂੰ ਦੱਸ ਰਹੀ ਹੈ॥

ਪਹਲੇ ਜਦ ਸ੍ਰੀ ਰਾਮਚੰਦ੍ਰ ਜੀ ਦੇ ਸਮਯ ਵਿੱਚ ਦੇਖਯਾ ਜਾਂਦਾ ਹੈ ਤਦ ਇਸ ਵੈਦਕ ਮਤ ਨੂੰ ਲੋਕ ਅੱਛਾ ਨਹੀਂ ਜਾਨਦੇ ਸੇ ਅਰ ਛੱਤ੍ਰੀ ਰਾਜੇ ਇਸਤੇ ਉਲਟ ਹੋਕੇ ਬ੍ਰਹਮਨਾਂ ਦੀ ਅਧੀਨਤਾ ਵਿੱਚੋਂ ਨਿਕਲਦੇ ਜਾਂਦੇ ਸੇ ਜਿਸ ਪਰ ਪਰਸਰਾਮ ਨੇ, ਜੋ ਇੱਕ ਜੰਗੀ ਬ੍ਰਹਮਨ ਸੀ, ਇਸਦਾ ਬਦਲਾ ਅਜੇਹਾ ਲੀਤਾ ਜੋ ਇੱਕੀ ਵੇਰ ਜੁੱਧ ਕਰਕੇ ਛੱਤ੍ਰੀ ਮੁਕਾਏ ਅਰ ਓਹ ਛੱਤ੍ਰੀਆਂ ਦੇ ਲੋਹੂ ਵਿੱਚ ਮੂੰਹ ਦੇਖਕੇ ਤਰਪਨ ਕਰਦਾ ਸੀ ਪ੍ਰੰਤੂ ਸ੍ਰੀ ਰਾਮ ਚੰਦ੍ਰ ਜੀ ਛੱਤ੍ਰੀ ਰਾਜ ਕੁਮਾਰ ਨੇ ਉਸ ਨੂੰ ਐਥੋਂ ਤਕ ਕਾਬੂ ਕੀਤਾ ਜੋ ਗਾਲਾਂ ਗਲੋਜ ਦੇਕੇ ਝਾੜ ਸੁੱਟਯਾ ਫਿਰ ਸ਼ਸ਼ਤ੍ਰ ਖੋਹਕੇ ਜੰਗਲ ਨੂੰ ਤੋਰ ਦਿੱਤਾ ਲਛਮਨ ਜੀ ਉਸ ਦੀ ਚੋਟੀ ਮੁਨੰਨ ਲੱਗੇ ਸੇ ਪਰ ਰਾਮ ਜੀ ਨੇ ਦਯਾ ਕਰਕੇ ਛੁਡਾ ਦਿੱਤਾ॥

ਫਿਰ ਰਾਵਣ ਜਾਤੀ ਦਾ ਬ੍ਰਹਮਨ ਰਾਜਾ ਸਾ ਜਿਸ ਨੇ ਵੇਦਾਂ ਦਾ ਭਾਸ਼ ਭੀ ਕੀਤਾ ਸੀ ਅਰ ਬ੍ਰਮ੍ਹਾ ਦਾ ਪੋਤਾ ਸੱਦੀਦਾ ਸੀ, ਸੋ ਉਸਨੇ ਅਪਨੇ ਬ੍ਰਹਮਨ ਪਨੇ ਅਰ ਰਾਜ ਮੱਦ ਦੇ ਘਮੰਡ ਵਿੱਚ ਇਹ ਜਾਨਕੇ ਕਿ ਬ੍ਰਹਮਨ ਨੂੰ ਚਾਰੇ ਵਰਨਾਂ ਦੀ ਇਸਤ੍ਰੀ ਲੈ ਲੈਨ ਦਾ ਅਧਕਾਰ ਹੈ ਅਪਨੀ ਭੈਣ ਦੇ ਨੱਕ ਦਾ ਬਦਲਾ ਲੈਨ ਲਈ ਸੀਤਾ ਨੂੰ ਲੈ ਆਇਆ ਜਿਸ ਦਾ ਬਦਲਾ ਰਾਮ ਜੀ ਨੇ ਉਸ ਨੂੰ ਜਾਨੋਂ ਮਾਰਕੇ ਅਰ ਰਾਕਸ਼ ਪਦਵੀ ਦੇਕੇ ਲੋਕਾਂ ਵਿੱਚ ਧਿਕਾਰ ਦੇ ਜੋਗ ਕੀਤਾ ਜੋ ਸਾਲ ਮਗਰੋਂ ਦੁਸਹਰੇ ਵਿੱਚ ਓਸਦੇ ਸਿਰ ਪਰ ਖ਼ਾਕ ਪਾਈ ਜਾਂਦੀ ਹੈ॥

ਓਧਰ ਰਾਮ ਜੀ ਨੇ ਵੈਦਕ ਮਤ ਅਰ ਬ੍ਰਹਮਨਾਂ ਦੀ ਪੂਜਾ ਥੋਂ ਹਟ ਕੇ ਅਪਨੇ ਤਾਈਂ ਪਰਮੇਸ਼ਵਰ ਕਹਾਇਆ ਅਰ ਵੇਦਾਂ ਨੂੰ ਅਪਨੀ ਹੀ ਬਾਣੀ ਦੱਸਯਾ ਜਿਸਤੇ ਅਪਨਾ ਆਪ ਪੁਜਾਇਆ ਓਸ ਦਾ ਫਲ ਇਹ ਹੋਇਆ ਜੋ ਅੱਜ ਤੱਕ ਓਨ੍ਹਾਂ ਦੀ ਪੂਜਾ ਪਰਮੇਸ਼ਰ ਜਾਨਕੇ ਲੋਗ ਕਰ ਰਹੇ ਹਨ। ਇਸਤੇ ਸਾਫ ਸਿੱਧ ਹੈ ਕਿ ਰਾਮ ਨੇ ਵੇਦਾਂ ਦਾ ਮਤ ਖੰਡਨ ਕਰਕੇ ਅਰ ਅਗਨੀ ਵਾਯੂ ਦੀ ਪੂਜਾ ਹਟਾਕੇ ਅਪਨੀ ਪੂਜਾ ਆਰੰਭ ਦਿੱਤੀ ਜਿਸਤੇ ਛੱਤ੍ਰੀ ਰਾਮ ਜੀ ਦੇ ਬ੍ਰਹਮਨ ਦਾਸ ਬਨ ਗਏ॥

ਇਨ੍ਹਾਂ ਤੇ ਮਗਰੋਂ ਕ੍ਰਿਸ਼ਨ ਦੇ ਸਮਯ ਵਿੱਚ ਬ੍ਰਹਮਨ ਕੁਛ ਫੇਰ ਜ਼ੋਰ ਪਕੜ ਗਏ ਸੇ ਅਰ ਅਪਨੀ ਵੈਦਕ ਰੀਤੀ ਨੂੰ ਚਲਾਉਨ ਲੱਗੇ ਤਦ ਕਿਸ਼ਨ ਦੇਵ ਨੇ ਐਥੋਂ ਤਕ ਵੇਦਾਂ ਨੂੰ ਉਡਾਇਆ ਜੋ ਉਨ੍ਹਾਂ ਦੇ ਦੱਸੇ ਹੋਏ ਦੇਵਤੇ ਅਰ ਵਰਤਨੇਮ ਸਭ ਹਟਾਕੇ ਏਹੋ ਆਖਯਾ ਕਿ ਮੈਨੂੰ ਹੀ ਪਰਮੇਸ਼ਰ ਜਾਣੋ "ਯਥਾ ਸਿੰਮ੍ਰਿਤੀ- ਅਹੰ ਮਾਤਮਾਂ ਗੁੜਾ ਕੇਸਾ ਸਰਬ ਭੂਤਾ ਸਨਾਤਨਾ। ਉਪਕਰਤਾ ਚਾਭਰਤਾ ਭੋਗਤਾ ਮਹੇਸਰਾ॥"

ਅਰਥਾਤ ਹੇ ਅਰਜਨ ਮੈਂ ਸਾਰੇ ਜੀਵਾਂ ਦੇ ਵਿੱਚ ਬਯਾਪਕ ਆਤਮਾ ਹਾਂ ਅਰ ਸਭ ਦੇ ਪੈਦਾ ਕਰਨੇ ਪਾਲਨੇ ਅਤੇ ਸੰਹਾਰ ਕਰਨੇ ਵਾਲਾ ਹਾਂ ਅਰ ਇਹ ਦੱਸਯਾ ਕਿ ਮੇਰੀ ਪੋਥੀ ਗੀਤਾ ਨੂੰ ਹੀ ਵੇਦਾਂ ਦਾ ਸਿਧਾਂਤ ਸਮਝੋ ਇਸੇ ਦੇ ਪੜ੍ਹਨੇ ਤੇ ਸੰਸਾਰ ਸਾਗਰ ਤੇ ਪਾਰ ਹੋਵੋਗੇ ਜਿਸ ਦਾ ਪਰਤਾਪ ਇਹ ਹੋਇਆ ਜੋ ਹੌਲੀ 2 ਵੇਦਾਂ ਦਾ ਪ੍ਰਚਾਰ ਹਟ ਗਿਆ ਅਤੇ ਗੀਤਾ ਦਾ ਪਾਠ ਜਗ੍ਹਾ 2 ਹੋਨ ਲਗਾ ਜਿਸਤੇ ਅੱਜ ਤਕ ਮੰਦਰਾਂ ਵਿੱਚ ਰਾਧੇ ਕ੍ਰਿਸ਼ਨ ਹੀ ਰਾਸ ਪਾਉਂਦੇ ਅਤੇ ਬੰਸਰੀ ਬਜਾਉਂਦੇ ਨਜ਼ਰ ਆਉਂਦੇ ਹਨ, ਅਰ ਵੈਦਕ ਮਤ ਦਾ ਕਿਤੇ ਨਾਮ ਨਸ਼ਾਨ ਭੀ ਨਹੀਂ ਹੈ ਜਿਸ ਤੇ ਫਿਰ ਬ੍ਰਹਮਨੀ ਧਰਮ ਨੇ ਕ੍ਰਿਸ਼ਨ ਛੱਤ੍ਰੀ ਦੇ ਅੱਗੇ ਗੁਲਾਮੀ ਅਖਤਯਾਰ ਕੀਤੀ॥

ਇਨ੍ਹਾਂ ਦੇ ਮਗਰੋਂ ਵੇਦ ਬਯਾਸ ਹੀ ਹੋਏ ਇਨ੍ਹਾਂ ਨੇ ਚਾਰੇ ਵੇਦ ਪੜ੍ਹੇ ਅਰ ਪੜ੍ਹਕੇ ਇਨ੍ਹਾਂ ਦੇ ਮੰਤ੍ਰਾਂ ਦੇ ਹਿੱਸੇ ਕੀਤੇ, ਜਿਨ੍ਹਾਂ ਨੇ ਉਨ੍ਹਾਂ ਦੇ ਮਜ਼ਮੂਨਾਂ ਨੂੰ ਫ਼ਜ਼ੂਲ ਜਾਨਕੇ ਅਰ ਅਗਨੀ, ਵਾਯੂ ਨੂੰ ਪੂਜਦੇ ਦੇਖਕੇ ਵੇਦਾਂਤ ਸ਼ਾਸਤ੍ਰ ਅਰਥਾਤ ਵੇਦਾਦਾ ਓੜਕ ਬਨਾ ਕੇ ਇਸ ਵੈਦਕ ਧਰਮ ਨੂੰ ਹੀ ਮੁਕਾ ਦਿੱਤਾ ਅਰ ਆਖਯਾ ਕਿ ਵੈਦ ਮਤ ਅਗਯਾਨੀਆਂ ਵਾਸਤੇ ਹੈ ਜਦ ਪੁਰਖ ਨੂੰ ਗਯਾਨ ਹੋ ਜਾਂਦਾ ਹੈ ਤਦ ਵੇਦ ਮਤ ਦਾ ਤਿਆਗ ਕਰ ਦੇਂਦਾ ਹੈ, ਬਲਕਿ ਉਸ ਨੇ ਵੇਦਾਂ ਵਾਲੇ ਈਸ਼ਵਰ ਦਾ ਭੀ ਖੰਡਨ ਕਰ ਦਿੱਤਾ ਅਰ ਅਖਯਾ ਕਿ "ਦੁਤੀਆਭ ਭਯੰਭਵਤੀ ਮ੍ਰਿਤੁ ਸਮ੍ਰਿਤ ਮਾਪਨੋਤੀ॥" ਅਰਥਾਤ ਦੂਸਰੇ ਤੇ ਭੈ ਹੁੰਦਾ ਹੈ ਅਰ ਜੋ ਪੁਰਖ ਆਪ ਤੇ ਭਿੰਨ ਕੋਈ ਹੋਰ ਪਰਮੇਸ਼ਰ ਮੰਨਦਾ ਹੈ ਉਹ ਜਨਮ ਮਰਨ ਦੇ ਚੱਕ੍ਰ ਫਿਰ ਭੌਂਦਾ ਫਿਰਦਾ ਹੈ, ਜਿਸ ਤੇ ਬਯਾਸ ਨੇ ਸੁਪਨ ਸਮਾਨ ਜਗਤ ਦੱਸਕੇ ਵੇਦਾਂ ਨੂੰ ਭੀ ਇੱਕ ਸੁਪਨੇ ਦੀ ਰਚਨਾ ਅਰਥਾਤ ਅਗਯਾਨ ਦਾ ਕਾਰਜ ਸਾਬਤ ਕਰ ਦਿੱਤਾ ਜੋ ਵੈਦਕ ਮਤ ਤੇ ਵਿਰੁੱਧ ਹੈ॥

ਇਨ੍ਹਾਂ ਤੇ ਮਗਰੋਂ ਜੈਨ ਰਿਖੀ ਨੇ ਵੇਦਾਂ ਦੇ ਘੋੜੇ ਮਾਰਕੇ

ਹਵਨ ਕਰਨੇ ਆਦਿਕ ਬੇਰਹਮੀਆਂ ਨੂੰ ਦੇਖਕੇ ਇਸ ਤੇ ਉਲਟ ਅਪਨਾ ਸਭ ਪ੍ਰਚਾਰ ਕੀਤਾ ਅਰ ਵੇਦਾਂ ਦੇ ਗੋਮੇਧ ਆਦਿਕ ਜੱਗਾਂ ਤੇ ਬਿਪ੍ਰੀਤ ਅਹਿੰਸਾ ਪਰਮ ਧਰਮ, ਦੱਸਕੇ ਜੈਨ ਸਭ ਦਾ ਪ੍ਰਚਾਰ ਕੀਤਾ॥

ਇਨ੍ਹਾਂ ਦੇ ਨਾਲ ਹੀ ਛੱਤ੍ਰੀ ਰਾਜਾ ਦਾ ਬੇਟਾ ਬੁੱਧ ਪ੍ਰਗਟ ਹੋਇਆ ਜਿਸ ਦਾ ਨਾਉਂ ਸਾਕਿ ਮੁਨੀ ਹੈ। ਉਸ ਬਹਾਦਰ ਨੇ ਵੇਦਾਂ ਦਾ ਸਾਰਾ ਮਤ ਇਕੋ ਵੇਰ ਉਡਾ ਦਿੱਤਾ ਜਿਸ ਤੇ ਚਾਰ ਵਾਕ ਜੈਸੇ ਮਤਾਂ ਨੇ ਪੈਦਾ ਹੋ ਕੇ ਵੇਦਾਂ ਨੂੰ ਅਗਯਾਨਤਾ ਦੱਸਕੇ ਏਸ ਦੇਸ਼ ਤੇ ਕੱਢਨਾ ਚਾਹਿਆ, ਅਰ ਉਨ੍ਹਾਂ ਦੇ ਪੁਰਖਾਰਥ ਨੇ ਬਹੁਤ ਸਾਰਾ ਕੰਮ ਕੀਤਾ॥

ਇਨ੍ਹਾਂ ਤੇ ਮਗਰੋਂ ਸ਼ੰਕਰਾਚਾਰਜ ਜੀ ਹੋਏ ਪਰੰਤੂ ਇਨ੍ਹਾਂ ਨੇ ਦਨਾਈ ਨਾਲ ਬਯਾਸ ਮਤ ਦਾ ਪ੍ਰਚਾਰ ਕਰਨਾ ਚਾਹਿਆ ਜਿਸ ਤੇ ਬੋਧਾਂ ਨਾਲ ਇਨ੍ਹਾਂ ਨੇ ਬੁਰਾ ਵਰਤਾਉ ਕੀਤਾ ਪਰੰਤੂ ਇਨ੍ਹਾਂ ਨੇ ਆਮ ਲੋਗਾਂ ਨੂੰ ਜੋ ਵੈਦਕ ਧਰਮ ਦੇ ਪਿਆਰੇ ਸੇ ਜ਼ਾਹਰਾ ਤੌਰ ਪਰ ਖੁਸ਼ ਕਰਨ ਲਈ ਇੱਕ ਗੰਗਾ ਵਿੱਚੋਂ ਸ਼ਿਵਾਂ ਦੀ ਮੂਰਤੀ ਕੱਢਕੇ ਅਸਥਾਪਨ ਕਰ ਦਿੱਤੀ ਜੋ ਇਨ੍ਹਾਂ ਮੂਰਤੀ ਪੂਜਕਾਂ ਨੂੰ ਖੁਸ਼ ਕਰਨ ਦਾ ਸਾਧਨ ਸਾ ਪਰੰਤੂ ਉਸ ਨੇ ਭੀ ਵੈਦਕ ਮਤ ਤੇ ਉਲਟ ਅਹੰਬ੍ਰਹਮਾਸਮੀ ਅਰਥਾਤ ਮੈਂ ਹੀ ਪਰਮੇਸ਼ਰ ਹਾਂ ਇਸ ਖ਼ਯਾਲ ਦਾ ਪ੍ਰਚਾਰ ਕਰਨਾ ਆਰੰਭ ਦਿੱਤਾ ਜਿਸ ਵਿੱਚ ਵੇਦ ਅਰ ਈਸ਼ਵਰ ਅਪਨੇ ਵਿੱਚ ਇੱਕ ਸੁਪਨ ਦੀ ਨਿਆਈਂ ਕਲਪਤ ਦੱਸੇ ਜੋ ਭਰਮ ਕਰਕੇ ਪ੍ਰਤੀਤ ਹੁੰਦੇ ਹਨ ਪਰੰਤੂ ਗਯਾਨ ਵਿੱਚ ਇਨ੍ਹਾਂ ਦਾ ਅਭਾਵ ਕਥਨ ਕੀਤਾ ਜਿਸ ਦਾ ਸਿਧਾਂਤ ਇਹ ਹੈ ਕਿ ਵੇਦ ਅਗਯਾਨੀ ਲੋਕ ਅਪਨੇ ਅਗਯਾਨ ਵਿੱਚ ਮੰਨ ਸਕਦੇ ਹਨ ਅਰ ਗਯਾਨਵਾਨ ਇਨ੍ਹਾਂ ਨੂੰ ਨਹੀਂ ਮੰਨ ਸਕਦਾ॥

ਸ਼ੰਕਰ ਜੀ ਨੇ ਇਸ ਤਰ੍ਹਾਂ ਅੰਦਰ ਖਾਨਯੋਂ ਇਸ ਦੇਸ਼ ਦੀ ਕਾਇਆ ਪਲਟ ਦਿੱਤੀ ਅਰ ਉਸ ਦੇ ਪ੍ਰਤਾਪ ਨਾਲ ਵੇਦਾਂ ਦਾ ਉਹ ਮਤ ਜੋ ਹਵਨ ਕਰਕੇ ਦੇਵਤੇ ਬੁਲਾਉਂਦਾ ਸਾ ਅਰ ਸੋਮਾਂ ਰਸ ਪਲਾਉਂਦਾ ਸਾ ਦੂਰ ਕੀਤਾ ਅਤੇ ਸਾਥ ਹੀ ਚੋਟੀ ਜਨੇਊ ਦਾ ਤੋੜਨਾ ਉੱਤਮ ਦੱਸਿਆ ਅਰ ਇਸ ਦਾ ਨਾਮ ਸੰਨਯਾਸ ਰੱਖਕੇ ਬ੍ਰਹਮਨਾਂ ਦਾ ਭੀ ਪੂਜ ਬਨ ਬੈਠਾ॥

ਇਸ ਮਤ ਕੋਲੋਂ ਭਾਵੇਂ ਪੁਰਾਣੇ ਹਿੰਦੂ ਤਾਂ ਦੁਖੇ ਹੋਏ ਨਹੀਂ ਸਨ ਬਲਕਿ ਉੱਤਮ ਜਾਨਦੇ ਸੇ ਪਰੰਤੂ ਅੱਜ ਕੱਲ ਦਾ ਆਰੀਯਾ ਧਰਮ ਜੋ ਦਯਾਨੰਦ ਜੀ ਥੋਂ ਸਾਡੇ ਸਾਮ੍ਹਨੇ ਆਰੰਭ ਹੋਇਆ ਹੈ ਸੋ ਬਹੁਤ ਤੰਗ ਆ ਰਿਹਾ ਹੈ, ਇਸ ਸ਼ੰਕਰ ਮਤ ਪ੍ਰਚਾਰੀਆਂ ਨੂੰ ਵੇਦਾਂਤੀ ਆਖ 2 ਕੇ ਗਾਲੀ ਕੱਢ ਰਿਹਾ ਹੈ ਪਰੰਤੂ ਇਹ ਇਨ੍ਹਾਂ ਨਵੀਨ ਆਰੀਯਾ ਨਾਮ ਵਾਲੇ ਹਿੰਦੂਆਂ ਦੀ ਭੁੱਲ ਹੈ॥

ਇਸ ਤੇ ਮਗਰੋਂ ਮੁਸ਼ਲਮਾਨੀ ਰਾਜ ਵਿੱਚ ਮਹੰਦੀ ਜੋਸ਼ ਨੇ ਇਸ ਹਿੰਦੂ ਯਾ ਆਰੀਯਾ ਵੈਦਕ ਧਰਮ ਨੂੰ ਜ਼ੁਲਮ ਨਾਲ ਨਾਸ ਕੀਤਾ ਕਿੰਤੂ ਜ਼ੁਲਮ ਅਕਾਲ ਪੁਰਖ ਜੂੰ ਨਹੀਂ ਭਾਉਂਦਾ ਇਸ ਵਾਸਤੇ ਗੁਰੂਆਂ ਨੇ ਇਸ ਦਾ ਰੋਕਨਾ ਅਪਨਾ ਧਰਮ ਜਾਤਾ ਜਿਸ ਪਰ ਦਸਮੇਂ ਪਾਤਸ਼ਾਹ ਨੇ ਤੁਰਕੀ ਜ਼ੁਲਮ ਦਾ ਨਾਸ ਕਰਕੇ ਅੰਮ੍ਰਿਤ ਦਾ ਪ੍ਰਚਾਰ ਕੀਤਾ ਜਿਸ ਵਿੱਚ ਜਨੇਊ ਅਤੇ ਚੋਟੀ ਦਾ ਅੰਮ੍ਰਿਤ ਦੀ ਸ਼ਕਤੀ ਦੁਆਰੇ ਨਾਸ ਕੀਤਾ ਜੋ ਵੇਦ ਦਾ ਵੱਡਾ ਸੰਸਕਾਰ ਸੀ। ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਇਸ ਵੈਦਕ ਧਰਮ ਤੇ ਸਾਰੇ ਜਹਾਨ ਦੇ ਲੋਗ ਮੁਢੋਂ ਹੀ ਦੁਖੇ ਹੋਏ ਹਨ ਅਰ ਇਸ ਨੂੰ ਅਪਨੇ ਦੇਸ ਵਿੱਚੋਂ ਕੱਢਨਾ ਚਾਹੁੰਦੇ ਹਨ ਪਰੰਤੂ ਇਹ ਭੀ ਪਲੇਗ ਦੀ ਬਿਮਾਰੀ ਵਾਂਗ ਅਜੇਹਾ ਅਟਕਯਾ ਹੈ ਜੋ ਹਜ਼ਾਰਾਂ ਤਰ੍ਹਾਂ ਦੀ ਤਕਲੀਫਾਂ ਦੇ ਰਿਹਾ ਹੈ ਪਰ ਨਿਕਲਨ ਵਿੱਚ ਨਹੀਂ ਆਉਂਦਾ॥

ਅੱਜ ਕੱਲ ਪੰਡਤ ਦਯਾਨੰਦ ਜੀ ਨੇ ਇਸ ਨੂੰ ਇਸ ਤਰ੍ਹਾਂ ਦੀ ਸ਼ਕਲ ਵਿੱਚ ਲਿਆਉਨ ਦੀ ਕੋਸ਼ਿਸ਼ ਕੀਤੀ ਹੈ ਜਿਸ ਤਰ੍ਹਾਂ ਦੇਸੀ ਢੰਗ ਦੇ ਪੁਰਾਨੇ ਮਕਾਨਾਂ ਨੂੰ ਕੋਈ ਬਾਰੀਆਂ ਕੱਢਕੇ ਅਰ ਬਰਾਂਡੇ ਵਧਾਕੇ ਅੰਗ੍ਰੇਜ਼ੀ ਢਾਂਚੇ ਪਰ ਲਿਆਉਂਦਾ ਹੈ, ਇਸੀ ਤਰ੍ਹਾਂ ਆਰੀਯਾ ਸਮਾਜ ਦੇ ਪ੍ਰਤਿਸ਼ਟਤ ਮਹਾਤਮਾਂ ਨੇ ਏਸ ਵੈਦਕ ਧਰਮ ਨੂੰ ਸਰਾਧ ਆਦਿਕ ਦੇ ਪੌੜੀਆਂ ਵਾਲੇ ਅੰਧੇਰੇ ਵਿੱਚੋਂ ਅਜੇਹੀ ਕੱਢਕੇ ਕਿ ਵੇਦ ਇਸ ਦਾ ਨਾਉਂ ਸਰਾਧ ਨਹੀਂ ਦੱਸਦਾ ਜੋ ਮੁਰਦਿਆਂ ਨੂੰ ਭੋਜਨ ਦੇਈਏ ਕਿੰਤੂ ਜੀਉਂਦਿਆਂ ਨੂੰ ਛਕਾਉਨ ਦਾ ਨਾਮ ਸ੍ਰਾਧ ਆਖਕੇ ਦੂਰ ਕਰਨਾ ਚਾਹਿਆ ਹੈ, ਅਰ ਜੰਞੂ ਤਿਲਕ ਚੋਟੀ ਰੱਖਨ ਦਾ ਤਰੀਕਾ ਭੀ ਬਦਲਯਾ ਹੈ, ਇਸੇ ਤਰ੍ਹਾਂ ਅਗਨੀ ਵਾਯੂ ਦੇ ਪੂਜਨ ਨੂੰ ਭੀ ਈਸ਼ਵਰ ਦਾ ਨਾਮ ਦੱਸਯਾ ਹੈ, ਪਰੰਤੂ ਫਿਰ ਭੀ ਇਹ ਖਿਆਲ ਚੰਦ ਰੋਜ਼ਾ ਹੈ ਅੰਤ ਨੂੰ ਇਹ ਗਿਰ ਜਾਏਗਾ ਅਤੇ ਓਹੋ ਪੁਰਾਣੀ ਵੈਦਕ ਧਰਮ ਦੀ ਛੱਤਾਂ ਵਿੱਚੋਂ ਭੱਦਨ ਮੁੰਡਨ ਰੂਪੀ ਕੰਨ ਖਜੂਰੇ ਅਰ ਕੋੜ੍ਹਕਲੀਆਂ ਇਸੀ ਤਰ੍ਹਾਂ ਤਰੱਕੀ ਪਰ ਰਹਿਨ ਗੀਆਂ ਜਿਸ ਤਰ੍ਹਾਂ ਓਜ ਕੱਲ ਇਨ੍ਹਾਂ ਆਰੀਯਾ ਲੋਗਾਂ ਦੇ ਘਰਾਂ ਵਿੱਚ ਜ਼ੋਰ ਪਰ ਹਨ॥

ਇਸ ਵਾਸਤੇ ਅਸੀਂ ਅਪਨੇ ਪਿਆਰੇ ਆਰੀਯਾ ਭਾਈਆਂ ਅੱਗੇ ਬੇਨਤੀ ਕਰਦੇ ਹਾਂ ਕਿ ਆਪ ਪਹਿਲੇ ਅਪਨੇ ਤਾਈਂ ਵੈਦਕ

ਮਤ ਪਰ ਚੱਲਾਕੇ ਦਖਾਓ ਫਿਰ ਸਿੱਖਾਂ ਨੂੰ ਉਸਦੀ ਉੱਤਮਤਾਈ ਦੱਸਨੀ, ਕਿਉਂਕਿ ਅਜੇ ਤੱਕ ਤਾਂ ਤੁਹਾਨੂੰ ਭੀ ਪਤਾ ਨਹੀਂ ਹੈ ਕਿ ਵੈਦਕ ਧਰਮ ਅਸਲੀ ਕਿਆ ਹੈਜਿਸ ਤੇ ਸਨਾਤਨ ਧਰਮ ਸਭਾ ਵੈਦਕ ਧਰਮ ਦਾ ਹੋਰ ਹੀ ਰੂਪ ਦੱਸਦੀ ਹੈ, ਅਰ ਘਾਸ ਪਾਰਟੀ ਨੇ ਵੈਦਕ ਧਰਮ ਦਾ ਨਮੂਨਾ ਹੋਰ ਹੀ ਘੜਿਆ ਹੋਇਆ ਹੈ ਇਸੇ ਤਰ੍ਹਾਂ ਮਾਸ ਪਾਰਟੀ ਦਾ ਕੁਝ ਹੋਰ ਹੀ ਤੰਦਨਤਾਨਾ ਖਿੰਡਿਆ ਹੋਇਆ ਹੈ ਫਿਰ ਜਦ ਤੁਹਾਨੂੰ ਖੁਦ ਮਾਲੂਮ ਨਹੀਂ ਕਿ ਵੈਦਕ ਧਰਮ ਦਾ ਅਸਲੀ ਨਮੂਨਾ ਕਿਆ ਹੈ ਤਾਂ ਫਿਰ ਦੂਸਰਿਆਂ ਪਰ ਇਤਨਾ ਜ਼ੋਰ ਪਾਉਨੇ ਤੇ ਕਿਆ ਸੋਚਦਾ ਹੈ। ਆਸ਼ਾ ਹੈ ਜੋ ਸਾਡੇ ਆਰੀਯਾ ਭਾਈ ਇਸ ਮਜ਼ਮੂਨ ਨੂੰ ਜਰੂਰ ਹੀ ਸੋਚਨਗੇ॥

◆◆◆◆

*ਖ਼ਾਲਸਾ ਅਖ਼ਬਾਰ ਲਾਹੌਰ*

3 ਨਵੰਬਰ 1899

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਪ੍ਰਾਣੀ ਇਸ ਮਨੁਖਾ ਜਨਮ ਨੂੰ ਪਾਕੇ ਕਈ ਤਰ੍ਹਾਂ ਦੀ ਸੰਸਾਰਕ ਵਾਸਨਾਂ ਵਿੱਚ ਪੈਕੇ ਅਪਨੇ ਜਨਮ ਨੂੰ ਜੂਏ ਵਿੱਚ ਹਾਰ ਦੇਂਦੇ ਹਨ ਜਿਨ੍ਹਾਂ ਤਾਈਂ ਸ੍ਰੀ ਗੁਰੂ ਜੀ ਮਹਾਰਾਜ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ, ਯਥਾ:-

*ਆਸਾ ਮਹਲਾ 5*
*"ਭਈ ਪਰਾਪਤਿ ਮਾਨੁਖ ਦੇਹੁਰੀਆ।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।*
*ਅਵਰਿ ਕਾਜ ਤੇਰੇ ਕਿਤੈ ਨ ਕਾਮ।*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥1॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ।*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਰਹਾਉ॥*
*ਜਪੁ ਤਪੁ ਸੰਜੁਮ ਧਰਮ ਨ ਕਮਾਇਆ।*
*ਸੇਵਾ ਸਾਧ ਨ ਜਾਨਿਆ ਹਰਿ ਰਾਇਆ॥*
*ਕਹੁ ਨਾਨਕ ਹਮ ਨੀਚ ਕਰੰਮਾ।*
*ਸਰਨਿ ਪਰੇ ਕੀ ਰਾਖਹੁ ਸਰਮਾ॥2॥"*

ਇਸ ਪਵਿਤ੍ਰ ਸ਼ਬਦ ਵਿੱਚ ਗੁਰੂ ਜੀ ਮਹਾਰਾਜ ਨੇ ਇਨ੍ਹਾਂ ਸੰਸਾਰਕ ਪ੍ਰਾਣੀਆਂ ਨੂੰ ਇਸ ਪ੍ਰਕਾਰ ਅਪਨੇ ਜੀਵਨ ਦੇ ਸਫਲਾ ਕਰਨ ਲਈ ਕਥਨ ਕੀਤਾ ਹੈ ਕਿ ਹੇ ਭਾਈ ਪੁਰਖੋ ਆਪ ਨੂੰ ਜੋ ਇਹ ਨਰਨਾਰਾਇਨੀ ਮਨੁਖਾ ਦੇਹ ਅਕਾਲ ਪੁਰਖ ਵੱਲੋਂ ਮਿਲੀ ਹੈ ਸੋ ਇਹ ਆਪ ਨੂੰ ਉਸ ਦੇ ਸਮਰਨ ਕਰਨ ਦਾ ਮੌਕਾ ਦਿੱਤਾ ਗਿਆ ਹੈ, ਜਿਸ ਤੇ ਖਾਨ ਪਾਨ ਨਿੰਦ੍ਰਾ ਅਤੇ ਹੋਰ ਆਰਾਮ ਤਾਂ ਤੁਸੀਂ ਦੂਸਰੀਆਂ ਦੇਹਾਂ ਵਿੱਚ ਭੀ ਪਾ ਸਕਦੇ ਸੇ ਪਰੰਤੂ ਈਸ਼ਵਰ ਦਾ ਅਰਾਧਨ ਉਨ੍ਹਾਂ ਵਿੱਚ ਕਰਨਾ ਅਤਿ ਕਠਨ ਸਾ ਇਸ ਵਾਸਤੇ ਹੋਰ ਕੰਮ ਆਪ ਦੇ ਵਾਸਤੇ ਕਰਨੇ ਇਤਨੇ ਲਾਭ ਦਾਇਕ ਨਹੀਂ ਹਨ ਜਿਤਨਾ ਮਹਾਤਮਾਂ ਦੇ ਸਤਸੰਗ ਕਰਕੇ ਅਕਾਲ ਪੁਰਖ ਦਾ ਅਰਾਧਨ ਕਰਨਾ ਸੁਖਦਾਈ ਹੈ।

ਇਸੀ ਕਾਰਨ ਤੇ ਤੁਸੀਂ ਅਕਾਲ ਪੁਰਖ ਦਾ ਅਰਾਧਨ ਕਰਕੇ ਸੰਸਾਰ ਜੋ ਇੱਕ ਜਨਮ ਮਰਨ ਰਾਗ ਦ੍ਵੈਖ ਮਤਸਰ ਆਦਿ ਭਿਆਨਕ ਮਕਰਾਗ੍ਰਹ ਆਦਿਕ ਜੀਵਾਂ ਦਾ ਪੂਰਨ ਜਲ ਹੈ ਇਸ ਤੇ ਪਾਰ ਹੋਨ ਦਾ ਬੰਦੋਬਸਤ ਕਰੋ, ਨਹੀਂ ਆਪ ਦਾ ਇਹ ਅਮੋਲਕ ਜਨਮ ਮਾਇਆ ਦੇ ਹੀ ਰੰਗ ਤਮਾਸ਼ਯਾਂ ਵਿੱਚ ਬ੍ਰਿਥਾ ਜਾਂਦਾ ਹੈ ਅਰ ਐਸਾ ਖਯਾਲ ਕਰਕੇ ਕਿ ਮੈਂ ਕੋਈ ਜਪ ਤਪ ਅਤੇ ਸੰਜਯਮ ਆਦਿਕ ਜੋ ਮਨ ਨੂੰ ਰੋਕਨ ਵਾਲਾ ਸਾਧਨ ਅਤੇ ਧਰਮ ਹੈ ਨਹੀਂ ਕੀਤਾ ਅਤੇ ਹੇ ਪਰਾਤਮਾ ਮੈਂ ਆਪ ਦੇ ਭਗਤਾਂ ਦੀ ਸੇਵਾ ਤਕ ਭੀ ਨਹੀਂ ਕਰ ਸਕਯਾ, ਜਿਸ ਤੇ ਮੇਰੇ ਕਰਮ ਬੁਰੇ ਰਹੇ ਹਨ ਜਿਨ੍ਹਾਂ ਦੇ ਬਲ ਤੇ ਹੇ ਪਵਿੱਤ੍ਰ ਪ੍ਰਮਾਤਮਾਂ ਮੈਂ ਆਪ ਦੀ ਮਹਾਨ ਸ਼ਕਤੀ ਨੂੰ ਪ੍ਰਾਪਤ ਹੋਨੇ ਦੇ ਜੋਗ ਨਹੀਂ ਹਾਂ, ਤਾਂਤੇ ਹੇ ਅਕਾਲ ਪੁਰਖ ਮੈਂ ਆਪ ਦੀ ਹੀ ਸਰਨ ਹਾਂ ਜਿਸ ਤੇ ਆਪ ਮੇਰੀ ਲੱਜਾ ਰੱਖੋ।

ਕਯਾ ਗੁਰੂ ਦੇ ਪਯਾਰੇ ਅਪਨੀ ਬੁਰੀ ਹਾਲਤ ਨੂੰ ਐਸੇ ਪਵਿੱਤ੍ਰ ਉਪਦੇਸ਼ਾਂ ਨਾਲ ਠੀਕ ਨਹੀਂ ਕਰਨਗੇ?

◆◆◆◆

# ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

*ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਂਵਾਰ ਹਨ*

## ਸ੍ਰੀ ਗੁਰੂ ਸਿੰਘ ਸਭਾ ਅੰਬਾਲਾ ਛਾਉਨੀ ਦਾ ਨੌਵਾਂ ਸਾਲਾਨਾ ਜਲਸਾ

ਸ੍ਰੀ ਯੁਤ ਐਡੀਟਰ ਖਾਲਸਾ ਅਖ਼ਬਾਰ ਭਾਈ ਦਿੱਤ ਸਿੰਘ ਜੀ ਗਿਆਨੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਹੇਠਾਂ ਲਿਖੀ ਖ਼ਬਰ ਨੂੰ ਅਖ਼ਬਾਰ ਦੁਆਰਾ ਪ੍ਰਕਾਸ਼ਤ ਕਰਕੇ ਇਸ ਦਾਸ ਨੂੰ ਕ੍ਰਿਤਾਰਥ ਕਰੇਂ॥

ਅਕਤੂਬਰ ਦੀ 20 ਤਾਰੀਖ ਨੂੰ ਵੱਡੀ ਧੂਮ ਧਾਮ ਨਾਲ ਨਗਰ ਕੀਰਤਨ ਹੋਇਆ। ਸ਼ੁੱਕ੍ਰਵਾਰ ਲੌਂਢੇ ਵੇਲੇ ਗੁਰਦੁਆਰੇ ਤੇ ਨਗਰ ਕੀਰਤਨ ਹੋਨਾ ਆਰੰਭ ਹੋਇਆ ਸਭ ਤੇ ਪਹਿਲੇ ਸੁਦਰ ਵਿੱਚ ਦੀ ਹੋਕੇ ਸਰਦਾਰ ਸੁੱਖਾਂ ਸਿੰਘ ਜੀ ਪ੍ਰਜ਼ੀਡੇਟ ਸਭਾ ਦੇ ਮਕਾਨ ਪਰ ਸਮੇਤ ਭਜਨ ਮੰਡਲੀਆਂ ਦੇ ਪਹੁੰਚੇ। ਪ੍ਰੇਜ਼ੀਵੰਟ ਸਾਹਿਬ ਨੇ 2 ਰੁਪਏ ਸ਼ਬਦ ਭੇਟਾ ਅਤੇ 2 ਰੁਪਏ ਨਿਸ਼ਾਨਾਂ ਦੀ ਭੇਟਾ ਕੀਤੇ ਤੇ ਪ੍ਰਸ਼ਾਦਿ ਵਰਤਾਇਆ। ਸਭ ਤੇ ਪਹਿਲੇ ਭਾਈ ਪ੍ਰਤਾਪ ਸਿੰਘ ਜੀ ਰਾਗੀ ਸ਼ਬਦ ਕੀਰਤਨ ਕਰਦੇ ਜਾਂਦੇ ਸਨ। ਉਸ ਤੇ ਪਿੱਛੇ ਰਿਸਾਲੇ ਦੀ ਸੰਗਤ ਤੇ ਰਾਇ ਪੁਰ ਦੇ ਲੜਕੇ ਸਮੇਤ ਬਾਵਾ ਪ੍ਰਤਾਪ ਦਾਸ ਜੀ ਦੇ ਨਿਸ਼ਾਨਾਂ ਸੰਯੁਕਤ ਇਹੋ ਵਿਖਾਉਂਦੇ ਸਨ ਕਿ ਅੱਜ ਸੁਵਰਗ ਲੋਕ ਦਾ ਸੁੱਖ ਆਨੰਦ ਸੁਖ ਹੋ ਰਿਹਾ ਹੈ। ਸਕੱਤ੍ਰ ਸਭਾ ਦੇ ਮਕਾਨ ਤੋਂ ਹੋ ਕੇ ਸਰਦਾਰ ਬਹਾਦਰ ਸ੍ਰਦਾਰ ਅਤ੍ਰ ਸਿੰਘ ਜੀ ਦੇ ਮਕਾਨ ਪਰ ਪਹੁੰਚਾ ਜਿੱਥੇ ਬਹੁਤ ਚਿਰ ਤੱਕ ਆਨੰਦ ਹੁੰਦਾ ਰਿਹਾ ਤੇ ਅਰਦਾਸ ਕਰਾਕੇ ਪ੍ਰਸ਼ਾਦਿ ਵਰਤਾਇਆ ਗਿਆ। ਇਸ ਤੇ ਪਿੱਛੋਂ ਭਾਈ ਚੰਦਾ ਸਿੰਘ ਜੀ ਦੇ ਮਕਾਨ ਪਰ ਦੀ ਹੁੰਦੇ ਸਾਰਜੰਟ ਚੰਬੇਲ ਸਿੰਘ ਜੀ ਦੇ ਮਕਾਨ ਪਰ ਪਹੁੰਚੇ। ਇਨ੍ਹਾਂ ਸਾਹਿਬਾਂ ਨੇ ਭੀ ਖ਼ੂਬ ਅਰਦਾਸੇ ਕਰਾਏ ਅਤੇ ਪ੍ਰਸ਼ਾਦਿ ਵਰਤਾਇਆ ਪਸਚਾਤ ਇਸੀ ਤਰ੍ਹਾਂ ਸ਼ਬਦ ਕੀਰਤਨ ਹੁੰਦਾ ਹੋਇਆ ਹੀ ਕੁਲੋ ਖਾਲਸਾ ਗੁਰਦੁਆਰੇ ਅਕੱਤ੍ਰ ਹੋਇਆ ਅਨੰਦ ਜੀ ਪੜ੍ਹਕੇ ਪ੍ਰਸ਼ਾਦ ਵਰਤਾ ਨਗਰ ਕੀਰਤਨ ਦਾ ਭੋਗ ਪਿਆ।

ਸ਼ਨਿਸਚ੍ਰ ਨੂੰ ਅੰਮ੍ਰਿਤ ਵੇਲੇ ਭਾਈ ਪ੍ਰਤਾਪ ਸਿੰਘ ਜੀ ਰਾਗੀ ਨੇ ਆਸਾ ਦੀ ਵਾਰ ਲਾਈ ਇਸ ਤੇ ਪਿੱਛੋਂ ਬਾਬਾ ਉਦੈ ਸਿੰਘ ਸਾਹਿਬ ਬੇਦੀ ਨੇ, ਜੋ ਇਸ ਮੌਕੇ ਪਰ ਆਏ ਹੋਏ ਸਨ, ਕਥਾ ਕੀਤੀ, ਜਿਸ ਦਾ ਵਿਸ਼ਾ ਪ੍ਰੇਮ ਭਗਤੀ ਉੱਤੇ ਸੀ। ਪਸਚਾਤ ਭਾਈ ਸ਼ਾਮ ਸਿੰਘ ਜੀ ਭਜਨ ਮੰਡਲੀ ਅੰਮ੍ਰਿਤਸਰ ਸਾਹਿਬ ਨੇ ਹਾਰਮੋਨੀਯਮ ਦੇ ਮਨ ਮੋਹਨ ਸੁਰਾਂ ਨਾਲ ਸ਼ਬਦ ਗਾਇਨ ਕਰਕੇ ਸਭਾ ਨੂੰ ਪ੍ਰਸੰਨ ਕੀਤਾ ਇਸ ਤੋਂ ਪਿੱਛੋਂ ਭਾਈ ਗੁਰਚਰਨ ਸਿੰਘ ਜੀ ਦਾ ਵੱਖਿਆਨ ਹੋਇਆ। ਕੜਾਹ ਪ੍ਰਸ਼ਾਦਿ ਵਰਤਾ ਸਭਾ ਦਾ ਭੋਗ ਪਿਆ। ਫੇਰ ਤਿੰਨ ਬਜੇ ਸਭਾ ਸ਼ੁਰੂ ਹੋਈ, ਸਭ ਤੇ ਪਹਿਲੇ ਭਾਈ ਪ੍ਰਤਾਪ ਸਿੰਘ ਜੀ ਰਾਗੀ ਨੇ ਸ਼ਬਦ ਪੜ੍ਹੇ ਫੇਰ ਭਜਨ ਮੰਡਲੀ ਭਾਈ ਸ਼ਾਮ ਸਿੰਘ ਜੀ ਅੰਮ੍ਰਿਤਸਰ ਨੇ ਸ਼ਬਦ ਗਾਇਨ ਕੀਤੇ ਤੇ ਬਾਬਾ ਉਦੈ ਸਿੰਘ ਜੀ ਬੇਦੀ ਨੇ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਪਸਚਾਤ ਸ੍ਰੀ ਯੁਤ ਸੋਢੀ ਸੁਜਾਨ ਸਿੰਘ ਜੀ ਬੀ. ਏ ਰਿਆਸਤ ਪਟਿਆਲਾ ਨੇ ਖਾਲਸਾ ਦੇ ਸੁਤੰਤ੍ਰ ਹੋਨ ਪਰ ਅਤੇ ਉਸਦੇ ਉਪਾਵਾਂ ਪਰ ਇੱਕ ਐਸੇ ਪੁਰਜੋਸ਼ ਲੈਕਚਰ ਦਾ ਫੋਟੋ ਖਿੱਚਿਆ ਕਿ ਉਸ ਵੇਲੇ ਦੇ ਸਰੋਤੇ ਆਪਨੇ ਆਪ ਨੂੰ ਬੀਮਾਰੀ ਵਾਲੀ ਹਾਲਤ ਵਿੱਚ ਵੇਖਕੇ ਚਾਹੁੰਦੇ ਸਨ ਕਿ ਸੋਢੀ ਸੁਜਾਨ ਸਿੰਘ ਜੀ ਦੇ ਉਪਦੇਸ਼ ਵਾਲੀ ਦਵਾਈ ਨੂੰ ਵਰਤ ਕੇ ਜ਼ਰੂਰ ਖਾਲਸਾ ਸਜ ਜਾਈਏ ਤਾਂ ਠੀਕ ਹੈ। ਅਨੰਦ ਸਾਹਿਬ ਪੜ੍ਹਕੇ ਸਭਾ ਦਾ ਭੋਗ ਪਿਆ॥

ਐਤਵਾਰ 4 ਵਜੇ ਸਭਾ ਆਰੰਭ ਹੋਈ ਸਭ ਤੇ ਪਹਿਲੇ ਭਾਈ ਪ੍ਰਤਾਪ ਭਾਈ ਪ੍ਰਤਾਪ ਸਿੰਘ ਜੀ ਰਾਗੀ ਲਾਹੌਰ ਨਿਵਾਸੀ ਨੇ ਆਸਾ ਦੀ ਵਾਰ ਲਾਈ ਫੇਰ ਬਾਬਾ ਉਦੇ ਸਿੰਘ ਜੀ ਬੇਦੀ ਨੇ ਕਥਾ ਕੀਤੀ ਇਸ ਤੇ ਪਿੱਛੋਂ ਸਕੱਤ੍ਰ ਸਭਾ ਨੇ ਰਿਪੋਟ ਸੁਨਾਈ ਤੇ ਰਿਪੋਟ ਦੇ ਗੁਟਕੇ ਵੰਡੇ ਗਏ। ਇਸ ਰਿਪੋਟ ਵਿੱਚ ਇਸ ਸਭਾ ਦਾ ਕੁਲ ਖਰਚ ਪਤ੍ਰ ਦਰਜ ਹੈ ਜੋ ਸਾਹਿਬ ਦੇਖਨਾ ਚਾਹੁਨ ਸੋ ਮੰਗਵਾ ਸਕਦੇ ਹਨ। ਪਿੱਛੋਂ ਉਪਦੇਸ਼ਕ ਫੰਡ ਲਈ ਚੰਦੇ ਦੀ ਅਪੀਲ ਕੀਤੀ ਗਈ ਕਰੀਬਨ 105 ਰੁਪਏ ਦੇ ਚੰਦਾ ਅਕੱਤ੍ਰ ਹੋਇਆ ਫੇਰ ਭਾਈ ਰਣਜੀਤ ਸਿੰਘ ਜੀ ਸਕੱਤ੍ਰ ਸਭਾ ਹਰਪਾਲ ਪੁਰ ਨੇ ਵੱਖਿਆਨ ਕੀਤਾ ਪਸਚਾਤ ਭਾਈ ਪ੍ਰਤਾਪ ਸਿੰਘ ਉਪਦੇਸ਼ਕ ਸਭਾ ਅੰਬਾਲਾ ਛਾਉਨੀ ਨੇ ਆਪਨੀ ਰਿਪੋਟ ਸੁਨਾਈ ਅਰਦਾਸਾ ਸੋਧਕੇ ਸਭਾ ਦਾ ਭੋਗ

ਪਿਆ॥

ਫੇਰ 3 ਬਜੇ ਤੇ ਦੀਵਾਨ ਲੱਗਾ ਪਹਿਲੇ ਭਾਈ ਪ੍ਰਤਾਪ ਸਿੰਘ ਜੀ ਰਾਗੀ ਨੇ ਸ਼ਬਦ ਪੜ੍ਹੇ ਫੇਰ ਭਜਨ ਮੰਡਲੀ ਸ੍ਰੀ ਅੰਮ੍ਰਿਤ ਸਰ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਰੂਪੀ ਅੰਮ੍ਰਿਤ ਦੀ ਬਰਖਾ ਕੀਤੀ ਪਸਚਾਤ ਭਾਈ ਮੱਈਆ ਸਿੰਘ ਜੀ ਮੈਨੇਜਰ ਖਾਲਸਾ ਪ੍ਰੇਸ ਲਾਹੌਰ ਨੇ ਇੱਕ ਮਨੋਹਰ ਵੱਖਿਆਨ ਸੁਨਾ ਕੇ ਸੰਗਤ ਨੂੰ ਖੁਸ਼ ਕੀਤਾ। ਇਸ ਸਮੇਂ ਇਤਨਾ ਖਾਲਸਾ ਅਕਤ੍ਰ ਸੀ ਕਿ ਗੁਰਦੁਆਰੇ ਦੇ ਅੰਦਰ ਅਤੇ ਬਾਹਰ ਬੈਠਨ ਨੂੰ ਜਗ੍ਹਾਂ ਨਹੀਂ ਮਿਲਦੀ ਸੀ ਇਸ ਵੇਲੇ ਦੀ ਧੂਮ ਧਾਮ ਦੇਖਨ ਜੋਗ ਸੀ। ਫੇਰ ਰਾਗੀਆਂ ਆਨੰਦਪੁਰ ਸਾਹਿਬ ਨੇ ਸ਼ਬਦ ਗਾਇਨ ਕੀਤੇ, 18 ਸਿੰਘਾਂ ਨੇ ਅੰਮ੍ਰਿਤ ਛਕਿਆ ਜਿਸ ਵਿੱਚ 3 ਸਿੰਘ ਰਹਤੀਏ ਸਨ ਆਨੰਦ ਜੀ ਪੜ੍ਹਕੇ ਅਰਦਾਸਾ ਸੋਧਕੇ ਜਲਸਾ ਨਿਰਵਿਘਨ ਸਮਾਪਤ ਹੋਇਆ॥

ਨਾਮ ਉਨ੍ਹਾਂ ਸਿੰਘ ਸਭਾ ਦੇ ਜਿਨ੍ਹਾਂ ਨੇ ਇਸ ਸਭਾ ਨੂੰ ਆਨਕੇ ਕ੍ਰਿਤਾਰਥ ਕੀਤਾ:-

ਅੰਮ੍ਰਿਤਸਰ, ਲਾਹੌਰ, ਪਟਿਆਲਾ, ਸਹਾਰਨ ਪੁਰ, ਬਾਗੜੀਆਂ, ਸੰਗਰੂਰ, ਕਪੂਰਥਲਾ, ਨਾਭਾ, ਭਾਗੋਮਾਜਰਾ, ਨਿਹਲਕਾ, ਹਲਾਂਡਰੇ, ਸਢੌਰਾਮ ਭਾਗੋਮਾਜਰਾ ਮੁਤਸਿਲ, ਰੁੜਕੀ, ਹਰਪਾਲ ਪੁਰ, ਫਜ਼ੈਲ ਪੁਰ, ਰਾਇਪੁਰ, ਦੂਮਣਾ, ਗੜਹੁੜਾ, ਤੀਉੜਾ, ਡਕਸ਼ਾਈ, ਧਰਮਗਢ, ਜਗਾਧਰੀ, ਸ਼ਿਮਲਾ, ਮੋਗਾ, ਅੰਬਾਲਾ ਸ਼ਹਿਰ, ਰਾਜਪੁਰਾ, ਕੁਬਾ ਖੇੜੀ, ਮਹੇਵੇਂ, ਬਹਿਲੋਲਪੁਰ, ਰੋਪੜ, ਭਮੌੜ॥

ਲੇਖਕ ਦਾਸ
ਜੁਵਾਹਰ ਸਿੰਘ
ਸਕੱਤ੍ਰ ਸਭਾ ਅੰਬਾਲਾ ਛਾਉਨੀ

◆◆◆◆

## ਸ੍ਰੀ ਗੁਰੂ ਸਿੰਘ ਸਭਾ ਕੁਇਟੇ ਦਾ ਨੌਵਾਂ ਸਾਲਾਨਾ ਜਲਸਾ

ਛਨਿੱਛ੍ਰਵਾਰ 30 ਸਿਤੰਬ੍ਰ ਸਵੇਰੇ ਪਹਿਲਾਂ ਸ਼ਬਦ ਕੀਰਤਨ ਹੋਇਆ ਫੇਰ ਉਸ ਦੇ ਪਿੱਛੋਂ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ ਜਿਸ ਵਿੱਚ ਉਨ੍ਹਾਂ ਨੇ ਦੱਸਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਐਸੀ ਉੱਤਮ ਪ੍ਰਾਰਥਨਾ ਤੇ ਉਪਾਸਨਾ ਹੈ ਜਿਸਦੇ ਤੁਲ ਹੋਰ ਕਿਸੇ ਧਾਰਮਕ ਪੁਸਤਕ ਵਿੱਚ ਨਹੀਂ ਮਿਲ ਸਕਦੀ, ਇਸ ਵਾਸਤੇ ਖਾਲਸੇ ਨੂੰ ਆਪਨੇ ਗੁਰੂ ਸਾਹਿਬਾਂ ਦੇ ਸੱਚੇ ਉਪਦੇਸ਼ਾਂ ਪਰ ਹੀ ਨਿਸ਼ਚਾ ਰੱਖਨਾ ਚਾਹੀਦਾ ਹੈ। ਇਸ ਦੇ ਬਾਦ ਸ਼ਬਦ ਕੀਰਤਨ ਹੌਕੇ ਤੇ ਅਰਦਾਸਾ ਸੋਧਕੇ ਜਲਸਾ ਬਰਖਾਸਤ ਹੋਇਆ॥

ਸੰਧਯਾ ਦੇ ਵੇਲੇ ਸ਼ਬਦ ਕੀਰਤਨ ਦੇ ਪਿੱਛੋਂ ਭਾਈ ਠਾਕਰ ਸਿੰਘ ਜੀ ਨੇ ਖਾਲਸਾ ਧਰਮ ਦੀਆਂ ਖੂਬੀਆਂ ਅਤੇ ਅੰਮ੍ਰਿਤ ਪਰ ਵੱਖਿਆਨ ਦਿੱਤਾ ਜਿਸ ਦੀ ਸਮਾਪਤੀ ਪਰ ਉਨ੍ਹਾਂ ਨੇ ਅਪੀਲ ਕੀਤੀ ਕਿ ਜਿਨ੍ਹਾਂ ਲੋਗਾਂ ਨੇ ਅੰਮ੍ਰਿਤ ਨਹੀਂ ਛਕਿਆ ਹੋਇਆ ਉਨ੍ਹਾਂ ਸਭਨਾਂ ਨੂੰ ਅੰਮ੍ਰਿਤ ਸਭਾ ਵੱਲੋਂ ਛਕਾਇਆ ਜਾਵੇਗਾ,ਜਿਸ ਤੇ ਖਾਲਸਾ ਅੰਮ੍ਰਿਤ ਛਕ ਕੇ ਧਰਮ ਵਿੱਚ ਤਿਆਰ ਬਰਤਿਆਕ ਰਹੇ। ਇਸ ਪਰ 20 ਤਨਖਾਹੀਆਂ ਨੇ ਤਨਖਾਹ ਬਖ਼ਸਾਈ ਅਤੇ 17 ਸਿੰਘਾਂ ਨੇ ਅੰਮ੍ਰਿਤ ਛਕਿਆ। ਇਹ ਗੱਲ ਲਿਖਨੋਂ ਮੈਂ ਭੁੱਲ ਗਿਆ ਸਾਂ ਕਿ ਨਗਰ ਕੀਰਤਨ ਵਾਲੇ ਦਿਨ ਫੌਜੀ ਪੂਰਾ ਬਾਜਾ ਸਭਾ ਦੇ ਮਕਾਨ ਦੇ ਸਾਮ੍ਹਨੇ ਵੱਜ ਰਿਹਾ ਸੀ ਜਿਸ ਦੀ ਫੌਜੀ ਅਫਸਰਾਂ ਨੇ ਕ੍ਰਿਪਾ ਕਰਕੇ ਅਜਾਜ਼ਤ ਦਿੱਤੀ ਸੀ॥

ਇਸ ਜਲਸੇ ਵਿੱਚ ਸਰਦਾਰ ਲਖਮੀ ਨਰਾਇਨ ਸਿੰਘ ਜੀ ਸਪੁੱਤ੍ਰ ਸਰਦਾਰ ਸੰਤ ਸਿੰਘ ਜੀ ਠੇਕੇਦਾਰ ਖੋਸਟ ਕਾਲਗੀ ਨੇ ਇੱਕ ਪਤਰਕਾ ਆਪਨੇ ਪਿਤਾ ਦੀ ਤਰਫੋਂ ਪੜ੍ਹੀ ਕਿ ਓਹ ਵੱਡੀ ਉਦਾਰਤਾ ਨਾਲ 52 ਰੁਪਏ ਸਭਾ ਦੇ ਖਰਚੇ ਵਾਸਤੇ ਪਰਦਾਨ ਕਰਦੇ ਹਨ। ਇਹ ਸਰਦਾਰ ਸਾਹਿਬ ਅੱਛੇ 2 ਕੰਮਾਂ ਵਾਸਤੇ ਮਦਦ ਕਰਦੇ ਰਹਿੰਦੇ ਹਨ। ਭਾਵੇਂ ਕਈ ਕਾਰਨਾਂ ਕਰਕੇ ਆਸਾ ਨਹੀਂ ਸੀ ਕਿ ਸਭਾ ਦਾ ਜਲਸਾ ਅੱਛਾ ਹੋਵੇ ਪ੍ਰੰਤੂ ਅਕਾਲ ਪੁਰਖ ਦੀ ਕ੍ਰਿਪਾ ਨਾਲ ਇਹ ਜਲਸਾ ਬਹੁਤ ਅੱਛੀ ਤਰ੍ਹਾਂ ਸਮਾਪਤ ਹੋ ਗਿਆ। ਇਸ ਜਲਸੇ ਦੀ ਸਮਾਪਤੀ ਦੇ ਪਿੱਛੋਂ ਬਾਵਾ ਖੇਮ ਸਿੰਘ ਜੀ ਪ੍ਰੇਜ਼ੀਡੰਟ ਸਭਾ ਨੇ ਸਭ ਸੰਗਤ ਦਾ, ਜਿਨ੍ਹਾਂ ਨੇ ਆ ਕੇ ਜਲਸੇ ਨੂੰ ਸ਼ਸ਼ੋਭਤ ਕੀਤਾ ਸੀ ਅਤੇ ਸੋਢੀ ਸੁਜਾਨ ਸਿੰਘ ਜੀ ਤੇ ਹੋਰਨਾਂ ਉਪਦੇਸ਼ਕਾਂ ਦਾ ਧੰਨਯਵਾਦ ਕੀਤਾ ਜਿਨ੍ਹਾਂ ਨੇ ਕੁਇਟੇ ਵਿੱਚ ਆਕੇ ਆਪਨੇ ਉਪਦੇਸ਼ਾਂ ਨਾਲ ਸੰਗਤ ਨੂੰ ਲਾਭ ਪਹੁੰਚਾਇਆ ਹੈ॥

ਲੇ: ਆਪ ਦਾ ਦਾਸ
ਇੱਕ ਦ੍ਰਿਸ਼ਟਾ

◆◆◆◆

## ਖੋਸਟ ਬੰਗਲੇ ਵਿੱਚ ਧਰਮ ਪ੍ਰਚਾਰ

ਪਯਾਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

20 ਅਕਤੂਬਰ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਦੇ ਗੁਰਿਆਈ ਦੀ ਗੱਦੀ ਪਰ ਬਿਰਾਜਣ ਦਾ ਪਵਿੱਤ੍ਰ ਗੁਰ ਪੁਰਬ ਖੋਸਟ ਕਾਲਰੀ ਬਲੋਚਸਤਾਨ ਵਿਖੇ ਸਰਦਾਰ ਸੰਤ ਸਿੰਘ ਜੀ ਠੇਕੇਦਾਰ ਖਾਨ ਕੋਇਲਾ ਦੀ ਧਰਮ ਸਾਲ ਵਿੱਚ ਬੜੇ ਪ੍ਰੇਮ ਨਾਲ ਮਨਾਯਾ ਗਯਾ ਜਿਸ ਵਿੱਚ ਪਹਲੇ ਪ੍ਰੇਮੀ ਸਿੰਘਾਂ ਨੇ ਜੋਟੀਆਂਦੇ ਸ਼ਬਦ ਪੜ੍ਹੇ॥

ਇਸ ਤੇ ਪਿੱਛੋਂ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਜੋ ਕੁਛ ਦਿਨਾਂ ਥੋਂ ਇਥੇ ਆਏ ਹੋਏ ਸਨ ਸ੍ਰੀ ਗੁਰੂ ਸੂੰਥ ਸਾਹਿਬ ਜੀ ਦੀ ਕਥਾ ਬੜੇ ਪ੍ਰੇਮ ਨਾਲ ਕੀਤੀ ਜਿਸ ਵਿੱਚ ਸੰਤ ਜੀ ਨੇ ਦੱਸਯਾ ਕਿ ਸ੍ਰੀ ਗੁਰੂ ਰਾਮ ਦਾਸ ਜੀ ਜੈਸੇ ਆਗਯਾਕਾਰੀ ਤੇ ਧਰਮ ਦੇ ਪੁੰਜ ਆਪਣੇ ਜੀਵਨ ਦੁਵਾਰਾ ਸਾਨੂੰ ਉਪਦੇਸ਼ ਕਰਦੇ ਹਨ ਕਿ ਜਿਕੂੰ ਅਸੀਂ ਬੁਜ਼ਰਗਾਂ ਦੀ ਆਗਯਾ ਪਾਲਨ ਕਰਕੇ ਅੱਜ ਅਮੋਲਕ ਦਾਤ ਨੂੰ ਪਾਯਾ ਹੈ ਏਸੇ ਤਰ੍ਹਾਂ ਤੁਸੀਂ ਸਤਿ ਗੁਰਾਂ ਦੀ ਆਗੀਯਾ ਮੰਨੋਗੇ ਤਾਂ ਅਮੋਲਕ ਦਾਤ ਨੂੰ ਪਾਓਗੇ, ਜਿਸ ਦਾਤ ਲਈ ਬੜੇ 2 ਮਹਾਤਮਾਂ ਸੇਵਾ ਕਰਦੇ 2 ਉਮਰਾ ਗੁਆ ਗਏ। ਏਹ ਕਥਾ ਬੜੀ ਪ੍ਰੇਮਦਾਇਕ ਸੀ ਇਸਤੇ ਪਿੱਛੋਂ ਸੰਤ ਜੀ ਦਾ ਧੰਨਯਵਾਦ ਕੀਤਾ ਗਿਆ ਫੇਰ ਅਰਦਾਸਾ ਸੋਧਕੇ ਕੜਾਹ ਪ੍ਰਸ਼ਾਦਿ ਵਰਤਾਇਆ ਗਿਆ ਤੇ ਸੰਗਤ ਆਪੋ ਆਪਣੇ ਡੇਰੇ ਪਹੁੰਚੇ॥

◆◆◆◆ ਲੇਖਕ ਦਾਸ ਲਖਮੀ ਨਰੈਣ ਸਿੰਘ
ਬੋਸਟਕਾਲਰੀ, ਬਲੋਚਸਤਾਨ

## ਕੰਡਾ ਘਾਟ ਪਰ ਬਾਵਾ ਉਦੇ ਸਿੰਘ ਜੀ ਦੇ ਸਿੱਖਾਂ ਪਰ ਦੁਰਬਚਨ

ਪਿਆਰੇ ਐਡੀਟਰ ਜੀ ਅਸੀਂ ਪਟਿਆਲੇ ਤੇ ਅੱਠ ਨੌ ਸਿੰਘ ਆ ਰਹੇ ਸੇ ਅਤੇ ਰਾਤ ਨੂੰ ਕੰਡਾ ਘਾਟ ਪਰ ਪੁੱਜੇ ਅਤੇ ਉਸ ਜਗ੍ਹਾ ਪਰ ਪਹੁੰਚੇ ਜਿੱਥੇ ਬਾਵਾ ਉਦੇ ਸਿੰਘ ਜੀ ਗੁਨਾ ਚੌਰੀਏ ਸਨ॥

ਇਨ੍ਹਾਂ ਨੇ ਪਹਿਲੇ ਠਾਕਰ ਸਿੰਘ ਜੀ ਗਯਾਨੀ ਅੰਮ੍ਰਿਤਸਰੀਏ ਨਾਲ ਮਿਲਕੇ ਇਸ ਜਗ੍ਹਾ ਧਰਮ ਦੇ ਉਪਦੇਸ਼ ਕੀਤੇ ਜਿਸ ਤੇ ਖਾਲਸਾ ਨੂੰ ਬਹੁਤ ਲਾਭ ਹੋਇਆ। ਇਸਤੇ ਮਗਰੋਂ ਭਾਈ ਠਾਕਰ ਸਿੰਘ ਜੀ ਤਾਂ ਚਲੇ ਆਏ ਪਰ ਬਾਵਾ ਸਿੰਘ ਜੀ ਨੇ ਪਲਟਨ ਵਿੱਚੋਂ ਉਗਰਾਹੀ ਆਰੰਭ ਦਿੱਤੀ ਜਿਸ ਪਰ ਖਾਲਸਾ ਨੂੰ ਕੁਛ ਦੇਣਾ ਪਿਆ॥

ਪਰੰਤੂ ਸ਼ੋਕ ਦੀ ਬਾਤ ਇਹ ਹੈ ਜੋ ਬਾਵਾ ਸਾਹਿਬ ਨੇ ਜਿੱਥੇ ਅਸੀਂ ਉਤਰੇ ਹੋਏ ਸੇ ਭਾਈ ਦਿੱਤ ਸਿੰਘ ਜੀ ਗਯਾਨੀ ਅਤੇ ਗਯਾਨੀ ਠਾਕਰ ਸਿੰਘ ਹੁਰਾਂ ਨੂੰ ਅਜੇਹੇ ਦੁਰਬਚਨ ਬੋਲੇ ਜੋ ਸੁਨੇ ਨਹੀਂ ਜਾਂਦੇ ਸਨ ਅਰ ਉਹ ਅਪਨੇ ਨਾਲ ਦੇ ਇਕ ਬ੍ਰਹਮਨ ਨੂੰ ਸੁਨਾਕੇ ਅਪਨੀ ਵਡਾਈ ਅਤੇ ਇਨ੍ਹਾਂ ਦੀ ਨਿੰਦਾ ਕਰਦੇ ਸਨ॥

ਇਸਤੇ ਬਿਨਾਂ ਇੱਕ ਅਧਕ ਹੋਰ ਨਿੰਦਯਾ ਕਰਨੀ ਆਰੰਭ ਕੀਤੀ ਕਿ 'ਸਿੱਖਾਂ ਕੀ ਮਤ ਮਾਰੀ ਗਈ ਹੈ ਜੋ ਕਹਿੰਦੇ ਹਨ ਕਿ ਹਮਾਰਾ ਗੁਰੂ ਕੋਈ ਨਹੀਂ ਹੈ ਕੇਵਲ ਗੁਰੂ ਗ੍ਰੰਥ ਸਾਹਿਬ ਹੈ ---' ਗੁਰੂ ਗ੍ਰੰਥ ਮੇਂ ਕਿਆ ਹੈ, ਵਹੁ ਤੋਂ ਪੱੜ੍ਹੇ ਹੈਂ ਹਮ ਨੇ ਤੁਮ ਕੋ ਅਰਥ ਕਰਕੇ ਸੁਨਾਏ ਹੈਂ ਕਹੋ ਕਿ ਗ੍ਰੰਥ ਨੇ ਸੁਨਾਏ ਹੈਂ ਸਭ ਨੇ ਹਮ ਕੋ ਗੁਰੂ ਮਾਨ ਲੀਆ ਹੈ, ਠਾਕਰ ਸਿੰਘ ਸ਼ਿਮਲੇ ਸੇ ਡਰਕੇ ਚਲੇ ਗਏ ਹੈਂ' ਜਦ ਇਸ ਤਰ੍ਹਾਂ ਦੀ ਨਿੰਦਯਾ ਅਸੀਂ ਸੁਨੀ ਤਦ ਉਨ੍ਹਾਂ ਨੂੰ ਅਸੀਂ ਭੀ ਅਜੇਹੇ ਉਤ੍ਰ ਦਿੱਤੇ ਜੋ ਚੁਪ ਹੋ ਗਏ ਪਰੰਤੂ ਸ਼ੋਕ ਹੈ ਜੋ ਐਸੇ ਪੁਰਖ ਕਿਸ ਪ੍ਰਕਾਰ ਧੋਖਾ ਦੇ ਰਹੇ ਹਨ ਜਿਸ ਤੇ ਖਾਲਸਾ ਨੂੰ ਖਬਰਦਾਰ ਹੋਨਾ ਚਾਹੀਦਾ ਹੈ॥

◆◆◆◆ ਲੇਖਕ ਦਾਸ
ਪਲਟਨ ਨੰ: 15 ਸਿੱਖ ਦੇ
ਸਿੰਘ ਦ੍ਰਿਸ਼ਟੇ

<u>ਨੋਟ:-</u> ਅਸੀਂ ਸ੍ਰੀ ਯੁਤ ਬਾਵਾ ਉਦੇ ਸਿੰਘ ਜੀ ਸਾਹਿਬ ਦੇ ਉਨ੍ਹਾਂ ਦੁਰਬਚਨਾਂ ਪਰ ਜੋ ਉਨ੍ਹਾਂ ਨੇ ਸਾਡੀ ਨਿਸਬਤ ਕਹੇ ਹਨ ਰੰਚਕ ਮਾਤ੍ਰਭੀ ਖਯਾਲ ਨਹੀਂ ਕਰਦੇ ਕਿਉਂਕਿ ਸੰਸਾਰ ਪਰ ਐਸਾ ਕੋਈ ਭੀ ਪੁਰਖ ਨਹੀਂ ਜੋ ਸਭ ਦੇ ਮੂੰਹੋਂ ਸਲਾਹਿਆ ਗਿਆ ਹੋਵੇ ਪ੍ਰੰਤੂ ਜੋ ਸ੍ਰੀ ਬਾਵਾ ਜੀ ਹੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਸਬਤ, ਜੋ ਉਨ੍ਹਾਂ ਦਾ ਭੀ ਇਸ਼ਟ ਹੈ, ਕੁਬਚਨ ਬੋਲੇ ਹਨ ਇਸ ਪਰ ਅਸੀਂ ਮਹਾਂ ਸ਼ੋਕ ਪਰਗਟ ਕਰਦੇ ਹਾਂ। ਹੋਰ ਅਸੀਂ ਫੌਜੀ ਸਿੰਘਾਂ ਨੂੰ ਅਤੇ ਹੋਰ ਸਭਾਂ ਨੂੰ ਅਤੇ ਪੁਰਸ਼ਾਂ ਨੂੰ ਕਹਿੰਦੇ ਹਾਂ ਕਿ ਜੋ ਕੋਈ ਉਪਦੇਸ਼ਕ ਉਗਰਾਹੀ ਕਰੇ ਯਾ ਕੋਈ ਚੁੱਪ ਚੁਪਾਤਾ ਓਸਨੂੰ ਦੇਵੇ, ਤਾਂ ਕੋਈ ਝੱਟਪੱਟ ਸਾਨੂੰ ਲਿਖ ਦਿਆ ਕਰੇ ਤਾਂ ਕਿ ਪੰਥ ਵਿੱਚੋਂ ਇਹ ਖੋਟੀ

ਰੀਤੀ ਦੂਰ ਹੋ ਜਾਵੇ। ਕਈ ਲੋਗ ਕਿਸੇ ਬਗੈਰ ਸਬੰਧ ਦੇ ਗੁਰਦਵਾਰੇ ਦਾ ਨਾਮ ਲੈਕੇ ਉਗਰਾਹੀ ਕਰ ਲੈਂਦੇ ਹਨ। ਸਾਡੀ ਰਾਇ ਵਿੱਚ ਕਦੀ ਕਿਸੇ ਇਕ ਆਦਮੀ ਨੂੰ ਨਾ ਦੇਨ ਜਦ ਤੱਕ ਕਮੇਟੀ ਨਾ ਬਨੀ ਹੋਵੇ॥

ਐ:ਖਾ:ਅ:



## ਗੁਰ ਰੀਤੀ ਅਨੁਸਾਰ ਚਲਾਣਾ

*ਕੰੜ੍ਹੀਲਾ ਜ਼ਿਲਾ ਰਾਵਲਪਿੰਡੀ*

ਸ੍ਰੀ ਯੁਤ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ, ਕ੍ਰਿਪਾ ਕਰਕੇ ਇਸ ਮਜ਼ਮੂਨ ਨੂੰ ਅਪਨੀ ਅਮੋਲਕ ਅਖਬਾਰ ਵਿੱਚ ਜਗ੍ਹਾ ਦੇਨੀ॥ ਅਗਸਤ ਨੂੰ ਭਾਈ ਸਰਬਨ ਸਿੰਘ ਜੀ ਦੇ ਸਪੁੱਤ੍ਰ ਇਸ ਸੰਸਾਰ ਅਸਾਰ ਤੋਂ ਕੂਚ ਕਰ ਗਏ ਉਨ੍ਹਾਂ ਨੇ ਅਪਨੇ ਅਮਤ ਦੇ ਸਮਯ ਕਹ ਦਿੱਤਾ ਸੀ ਕਿ ਅਸਾਡੇ ਪਿੱਛੋਂਪ੍ਰੇਤ ਕ੍ਰਿਆ ਨਹੀਂ ਕਰਨੀ ਜਿਸ ਪਰ ਉਨ੍ਹਾਂ ਦੇ ਪਿਤਾ ਭਾਈ ਸਰਬਨ ਸਿੰਘ ਜੀ ਨੇ ਜੋ ਪੱਕੇ ਸਿੰਘ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਪਵਾਇਆ ਅਤੇ ਉਨ੍ਹਾਂ ਨੇ ਕੜਾਹ ਪ੍ਰਸ਼ਾਦਿ ਵਰਤਾਕੇ ਨਕਦੀ ਤੇ ਪੁਸ਼ਾਕਾ ਗ੍ਰੰਥੀ ਸਿੰਘ ਨੂੰ ਅਰਦਾਸ ਕਰਾਈ ਅਰ 3 ਰੁਪੱਯੇ ਗੁਰੂ ਸਿੰਘ ਸਭਾ ਨੂੰ ਅਰਦਾਸ ਕਰਾਏ। ਭਾਵੇਂ ਇਹ ਸਮਾਂ ਬੜੇ ਕਸ਼ਟ ਦਾ ਸੀ ਪਰੰਤੂ ਭਾਈ ਸਾਹਿਬ ਨੇ ਅਕਾਲ ਪੁਰਖ ਦਾ ਭਾਨਾ ਮੰਨਕੇ ਸੱਚਾ ਨਮੂਨਾ ਬਨਕੇ ਦਖਾ ਦਿੱਤਾ। ਕੰੜ੍ਹੀਲੇ ਵਿੱਚ ਇਹ ਪਹਿਲਾ ਹੀ ਕਾਰਜ ਗੁਰਮਰਯਾਦਾ ਅਨੁਸਾਰ ਹੋਇਆ ਸੀ ਇਸ ਵਾਸਤੇ ਕਈ ਲੋਗਾਂ ਨੇ ਇਸ ਮ੍ਰਯਾਦਾ ਦੇ ਕਰਨ ਵਿੱਚ ਰਾਇ ਨਾ ਦਿੱਤੀ ਅਰ ਡਾਕਟਰ ਸਾਹਿਬ ਦੇ ਸਸੁਰਾਲ ਭੀ ਇਸ ਮ੍ਰਯਾਦਾ ਦੇ ਕਰਨ ਥੀਂ ਨਾਰਾਜ਼ ਹੋ ਗਏ। ਅਸੀਂ ਆਸ਼ਾ ਰੱਖਦੇ ਹਾਂ ਕਿ ਇਸ ਜਗ੍ਹਾ ਦੇ ਹੋਰ ਖਾਲਸਾ ਭੀ ਭਾਈ ਸਾਹਿਬ ਤੋਂ ਮਸਾਲ ਲੈਕੇ ਖੁਸ਼ੀ ਅਰ ਗਮੀ ਵਿੱਚ ਗੁਰੂ ਜੀ ਦੇ ਹੁਕਮ ਨੂੰ ਪੂਰਾ ਕਰਨਗੇ॥

ਲੇਖਕ ਖਾਲਸੇ ਦਾ ਦਾਸ
ਸੰਤੋਖ ਸਿੰਘ
ਸਭਾ ਕੰੜ੍ਹੀਲਾ
ਜ਼ਿਲਾ ਰਾਵਲ ਪਿੰਡੀ



---

*ਖ਼ਾਲਸਾ ਅਖ਼ਬਾਰ ਲਾਹੌਰ*

# ਨੀਤੀ ਬਚਨ

3 ਨਵੰਬਰ 1899

## ਦੋਹਿਰਾ

**ਅਹੋ ਮੀਤ ਅੱਜ ਕੱਲ ਦੇ ਖੇਲਨ ਕੈਸੇ ਦਾਉ।**
**ਮੈਂ ਭੋਜਨ ਤੇਰਾ ਛਕਾਂ ਤੂੰ ਮੁਹਿ ਪੂਤ ਖਿਲਾਊ**

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਪੁਰਾਨੇ ਪੁਰਸ਼ਾ ਨੇ ਮਿੱਤ੍ਰਤਾ ਦੇ ਵਾਸਤੇ ਦੁਧ ਅਤੇ ਜਲਦੇ ਦਿਸ਼ਟਾਂਤ ਦੇਕੇ ਸਾਬਤ ਕੀਤਾ ਹੈ ਕਿ ਜਿਸ ਤਰ੍ਹਾਂ ਪਾਣੀ ਦੁੱਧ ਦੀ ਜਗ੍ਹਾ ਆਪ ਜਲਦਾ ਹੈ ਅਰ ਦੁੱਧ ਉਸ ਨੂੰ ਅਪਨੇ ਜੇਹਾ ਬਨਾਕੇ ਬਰਾਬਰ ਵਡਾਈ ਦੇਂਦਾ ਹੈ ਏਸੇ ਤਰ੍ਹਾਂ ਮਿੱਤ੍ਰ ਹਰ ਵਕਤ ਅਪਨੇ ਮਿੱਤ੍ਰ ਲਈ ਤਨ ਮਨ ਅਤੇ ਧਨ ਤਕ ਕੁਰਬਾਨ ਕਰਨ ਲਈ ਤਿਆਰ ਰਹਿੰਦੇ ਹਨ॥

ਪਰੰਤੂ ਅੱਜ ਕੱਲ ਦੇ ਮਿਤ੍ਰ ਇਸ ਪ੍ਰਕਾਰ ਦੇ ਹਨ ਜੈਸਾ ਕਿ ਇੱਕ ਪੁਰਖ ਨੇ ਮਿੱਤ੍ਰਤਾ ਗੰਢ ਕੇ ਆਖਿਆ ਕਿ ਭਾਈ ਤੂੰ ਮੇਰਾ ਮਿੱਤ੍ਰ ਇਸ ਵਾਸਤੇ ਮੇਰੇ ਬਾਲਕ ਦੇ ਖਡਾਉਨ ਦੀ ਸਹਾਇਤਾ ਮੈਨੂੰ ਦੇਹ, ਅਰ ਇਸ ਉਪਕਾਰ ਦਾ ਬਦਲਾ ਮੈਂ ਤੇਰਾ ਭੋਜਨ ਖਾ ਲੈਂਦਾ ਹਾਂ, ਜਿਸ ਤੇ ਉਸ ਨੇ ਪ੍ਰੀਤੀ ਦਾ ਲਾਭ ਦੋਨੋਂ ਪ੍ਰਕਾਰ ਆਪ ਹੀ ਉਠਾਉਨਾ ਚਾਹਿਆ ਜੋ ਅਪਨਾ ਬਾਲਕ ਖਿਡਾਕੇ ਉਸ ਮਿੱਤ੍ਰ ਥੋਂ ਕੰਮ ਲੀਤਾ ਅਤੇ ਉਸ ਦਾ ਭੋਜਨ ਖਾਕੇ ਅਪਨੀ ਭੁੱਖ ਦੂਰ ਕੀਤੀ, ਇਸ ਵਾਸਤੇ ਅੱਜ ਕੱਲ ਅਕਸਰ ਦੇਖਨੇ ਵਿੱਚ ਆਉਂਦਾ ਹੈ ਜੋ ਅਜੇਹੇ ਹੀ ਮਿਤ੍ਰ ਮਿਲਦੇ ਹਨ॥



# ਜਦੋਂ ਸਿੱਖਾਂ ਨੇ ਬੰਦਾ ਬਹਾਦਰ ਦੀ ਕਮਾਨ ਹੇਠ ਸਰਹਿੰਦ ਨੂੰ ਫ਼ਤਹਿ ਕੀਤਾ

ਸਰਹਿੰਦ ਫ਼ਤਹਿ ਦਿਵਸ ਦੇ ਅਵਸਰ 'ਤੇ

ਡਾ. ਹਰਚੰਦ ਸਿੰਘ ਸਰਹਿੰਦੀ

ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉਭਰ ਆਉਂਦਾ ਹੈ। ਸਰਹਿੰਦ ਦੀ ਖ਼ੂਨੀ ਦੀਵਾਰ ਸਾਡੀ ਚੇਤਨਾ ਦਾ ਵਿਹੜਾਮੱਲ ਖਲੋਂਦੀ ਹੈ- ਛੋਟੇ ਸ਼ਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ ਵੱਲੋਂ ਜ਼ਿੰਦਾ ਦੀਵਾਰ ਵਿੱਚ ਚਿਣਵਾਏ ਜਾਣ ਦਾ ਦ੍ਰਿਸ਼ ਇਕਦਮ ਸਾਡੀਆਂ ਅੱਖਾਂ ਸਾਹਮਣੇ ਆ ਜਾਂਦਾ ਹੈ। ਸਿਰ ਸਿਜਦੇ ਵਿੱਚ ਝੁੱਕ ਜਾਂਦਾ ਹੈ। ....ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਸਾਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਜਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਇਸ ਤੋਂ ਬਾਅਦ ਅੱਖਾਂ ਸਾਹਮਣੇ ਤਸਵੀਰ ਉੱਭਰਦੀ ਹੈ, ਬਾਬਾ ਬੰਦਾ ਸਿੰਘ ਬਹਾਦਰ ਦੀ ਅਤੇ ਨਾਲ ਹੀ ਘਮਸਾਣ ਵਾਪਰਨ ਲਗਦਾ ਹੈ। ਇਸ ਘਮਸਾਣ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਮਾਰਿਆ ਜਾਂਦਾ ਹੈ ਅਤੇ ਸਰਹਿੰਦ ਦੀ ਇਟ ਨਾਲ ਇੱਟ ਖੜਕਦੀ ਪ੍ਰਤੀਤ ਹੁੰਦੀ ਹੈ।

ਗੱਲ ਕੀ ਬੰਦਾ ਬਹਾਦਰ ਵੱਲੋਂ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣ ਦੀ ਘਟਨਾ ਅਤੇ ਸਾਕਾ ਸਰਹਿੰਦ ਦਾ ਆਪਸ ਵਿੱਚ ਬੜਾ ਨੇੜਲਾ ਤੇ ਅਟੁੱਟ ਰਿਸ਼ਤਾ ਹੈ, ਕਿਉਂਕਿ ਸਾਕਾ ਸਰਹਿੰਦ ਦੇ ਪ੍ਰਤੀਕਰਮ ਵਜੋਂ ਹੀ ਬੰਦਾ ਬਹਾਦਰ ਸੂਬਾ ਸਰਹਿੰਦ ਨੂੰ ਲੋਹੇ ਦਾ ਸਹਾਰਾ ਬਣ ਕੇ ਟੱਕਰਿਆ ਅਤੇ ਉਸ ਨੂੰ ਭੋਇ ਵਿੱਚ ਮਿਲਾ ਦਿੱਤਾ। ਕਿਸੇ ਕਵੀਸ਼ਰ ਨੇ ਖ਼ੂਬ ਕਿਹਾ ਹੈ:- "ਬੰਦਾ ਲੋਹੇ ਦਾ ਸਹਾਰਾ ਸੂਬਿਆ, ਤੇਰੀ ਦੇਵੇਗਾ ਓਇ ਅਲਖ ਮੁਕਾ।" ਪ੍ਰਸਿੱਧ ਉਰਦੂ ਸ਼ਾਇਰ ਅੱਲ੍ਹਾ ਯਾਰ ਖ਼ਾਂ ਜੋਗੀ ਵੀ ਸਰਹਿੰਦ ਦੀ ਜਿੱਤ ਨੂੰ ਸਾਕਾ ਸਰਹਿੰਦ ਦਾ ਹੀ ਸਿੱਧਾ ਪ੍ਰਤੀਕਰਮ ਦੱਸਦਾ ਹੈ। ਸ਼ਿਅਰ ਹੈ: "ਜੋਗੀ ਜੀ ਇਸ (ਸਾਕਾ ਸਰਹਿੰਦ) ਕੇ ਬਾਅਦ ਹੂਈ ਥੋੜੀ ਦੇਰ ਥੀ। ਬਸਤੀ ਸਰਹਿੰਦ ਸ਼ਹਿਰ ਕੀ, ਈਟੋਂ ਕਾ ਢੇਰ ਥੀ।"

ਦਰਅਸਲ ਛੋਟੇ ਸ਼ਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕੰਬਾਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਬੇਸ਼ੱਕ ਗੁਰੂ ਗੋਬਿੰਦ ਸਿੰਘ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀ ਨੂੰ ਉਸ ਦੇ ਪਾਪ ਦੀ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ ਸੀ। ਉੱਧਰ, ਸਿੱਖਾਂ ਦੇ ਮਨਾਂ ਅੰਦਰ ਵੀ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਸੀ।

ਮੌਕਾ ਮਿਲਦਿਆਂ ਹੀ ਗੁਰੂ ਸਾਹਿਬ ਨੇ ਸਿੱਖਾਂ ਦੀ ਰਹਿਨੁਮਾਈ ਕਰਨ ਲਈ 3 ਸਤੰਬਰ 1708 ਨੂੰ ਨੰਦੇੜ ਵਿਖੇ ਬੜੇ ਨਾਟਕੀ ਢੰਗ ਨਾਲ ਬੰਦਾ ਬਹਾਦਰ ਦੀ ਚੋਣ ਕੀਤੀ। ਗੁਰੂ ਸਾਹਿਬ ਨੇ ਬੰਦਾ ਬਹਾਦਰ (ਉਦੋਂ ਮਾਧੋ ਦਾਸ) ਨੂੰ ਅੰਮ੍ਰਿਤ ਛਕਾ ਕੇ ਬਹਾਦਰ ਦਾ ਖ਼ਿਤਾਬ ਦੇ ਕੇ, ਪੰਜ ਪਿਆਰਿਆਂ ਦੀ ਅਗਵਾਈ ਹੇਠ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ, ਅਕਤੂਬਰ 1708 ਦੇ ਆਸ ਪਾਸ ਪੰਜਾਬ ਲਈ ਰਵਾਨਾ ਹੋਇਆ।

ਦਿੱਲੀ ਪਹੁੰਚਣ ਤੱਕ ਉਸ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਦਿੱਲੀ ਟੱਪਦਿਆਂ ਹੀ, ਗੁਰੂ ਸਾਹਿਬ ਦੇ ਹੁਕਮਨਾਮਿਆਂ ਅਤੇ ਬੰਦਾ ਬਹਾਦਰ ਦੀ ਚੁੰਬਕੀ ਖਿੱਚ ਕਾਰਨ, ਮਾਲਵਾ ਖੇਤਰ ਦੇ ਲਿਤਾੜੇ ਹੋਏ ਹਲ-ਵਾਹਕ ਵੱਡੀ ਗਿਣਤੀ ਵਿੱਚ ਉਸ ਦੇ ਝੰਡੇ ਹੇਠ ਇੱਕਠੇ ਹੋ ਗਏ। ਛੇਤੀ ਹੀ ਪੈਦਲ ਸੈਨਿਕਾਂ ਦੀ ਗਿਣਤੀ 8900 ਹੋ ਗਈ ਅਤੇ ਅੰਤ 40,000 ਤੱਕ ਪਹੁੰਚ ਗਈ- ਗਾ. ਗੋਕਲ ਚੰਦ ਨਾਰੰਗ। ਘੋੜ ਸਵਾਰ ਸੈਨਿਕਾਂ ਦੀ ਗਿਣਤੀ ਬਾਰੇ ਮੁਹੰਮਦ ਕਾਸਮ ਲਿਖਦਾ ਹੈ ਕਿ "ਥੋੜ੍ਹੇ ਅਰਸੇ ਦੌਰਾਨ ਹੀ ਬੰਦਾ ਬਹਾਦਰ ਦੀ ਕਮਾਨ ਹੇਠ 4000 ਘੋੜ-ਸਵਾਰ ਇਕੱਠੇ ਹੋ ਗਏ।"

ਬੰਦਾ ਬਹਾਦਰ ਦਾ ਸਿਦਕ, ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਹ ਜਿੱਧਰ ਨੂੰ ਵੀ ਹੋ ਤੁਰਿਆ ਰਸਤਾ ਬਣਦਾ ਗਿਆ। ਸੋਨੀਪਤ, ਕੈਥਲ, ਸਮਾਣਾ, ਘੁੜਾਮ, ਠਸਕਾ, ਮੁਸਤਫ਼ਾਬਾਦ, ਕਪੂਰੀ, ਸਢੌਰਾ ਤੇ ਬਨੂੜ ਨੂੰ ਫ਼ਤਹਿ ਕਰਨ ਉਪਰੰਤ ਸਿੱਖ ਆਪਣੇ ਮੁੱਖ ਨਿਸ਼ਾਨੇ- ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ

ਲਈ ਕਚੀਚੀਆਂ ਲੈਣ ਲੱਗੇ। ਖਰੜ ਤੇ ਬਨੂੜ ਵਿਚਕਾਰ ਸਿੱਖਾਂ ਦਾ ਇੱਕ ਸ਼ਕਤੀਸ਼ਾਲੀ ਜਥਾ, ਜੋ ਕੀਰਤਪੁਰ ਵੱਲੋਂ ਜਿੱਤਾਂ ਪ੍ਰਾਪਤ ਕਰਦਾ ਆ ਰਿਹਾ ਸੀ, ਬੰਦਾ ਬਹਾਦਰ ਦੇ ਦਲ ਨਾਲ ਆ ਰਲ਼ਿਆ। ਸਿੱਖਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ ਅਤੇ ਸੂਬਾ ਸਰਹਿੰਦ ਨਾਲ ਉਚੇਚੇ ਤੌਰ 'ਤੇ ਸਿੱਝਣ ਲਈ ਉਨ੍ਹਾਂ ਨੇ ਚੱਪੜਚਿੜੀ ਦਾ ਮੈਦਾਨ ਆ ਮੱਲਿਆ। ਪਰ ਬੰਦਾ ਬਹਾਦਰ ਲਈ ਇਹ ਇੱਕ ਇਮਤਿਹਾਨ ਦੀ ਘੜੀ ਸੀ। ਹੁਣ ਉਹ ਇੱਕ ਸ਼ਕਤੀਸ਼ਾਲੀ ਫੌਜ ਨਾਲ ਸਾਹਮਣਿਓਂ ਟੱਕਰ ਲੈ ਰਿਹਾ ਸੀ, ਜਿਸ ਦੀ ਕਮਾਂਡ ਇੱਕ ਸੁਲਝਿਆ ਹੋਇਆ ਪਠਾਣ ਜਰਨੈਲ ਸੂਬੇਦਾਰ ਵਜ਼ੀਰ ਖ਼ਾਂ ਕਰ ਰਿਹਾ ਸੀ।

ਸੂਬੇਦਾਰ ਵਜ਼ੀਰ ਖ਼ਾਂ ਲਗਭਗ 20 ਹਜ਼ਾਰ ਪੈਦਲ/ ਘੋੜ ਸਵਾਰ ਸੈਨਿਕਾਂ, ਵੱਡੀ ਗਿਣਤੀ ਵਿੱਚ ਤੋਪਾਂ ਤੇ ਹਾਥੀ ਲੈ ਕੇ ਸਿੱਖਾਂ ਦੇ ਤੂਫ਼ਾਨ ਨੂੰ ਰੋਕਣ ਲਈ ਅੱਗੇ ਵਧਿਆ। ਬਹੁਤ ਸਾਰੀਆਂ ਜੰਗਾਂ ਦੇ ਜੇਤੂ ਵਜ਼ੀਰ ਖ਼ਾਂ ਨੇ ਇੱਕ ਪਾਸੇ ਤੋਪਾਂ ਬੀੜ ਦਿੱਤੀਆਂ। ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ, ਤੀਜੇ ਪਾਸੇ ਨਵਾਬਾਂ ਦੀ ਫੌਜ ਖੜ੍ਹੀ ਕਰ ਦਿੱਤੀ ਅਤੇ ਚੌਥੇ ਪਾਸੇ ਆਪਣੇ ਆਲ਼ੇ-ਦੁਆਲ਼ੇ ਛੋਟੀਆਂ ਤੋਪਾਂ ਬੀੜ ਕੇ, ਆਪ ਗਾਜ਼ੀਆਂ ਦੇ ਵਿੱਚਕਾਰ ਇੱਕ ਉਚੇ ਹਾਥੀ ਉੱਤੇ ਚੜ੍ਹ ਗਿਆ। ਗੌਰਤਲਬ ਹੈ ਕਿ ਬੰਦਾ ਬਹਾਦਰ ਕੋਲ ਨਾ ਕੋਈ ਤੋਪਖਾਨਾ ਸੀ ਅਤੇ ਨਾ ਹੀ ਹਾਥੀ ਸਨ, ਇਥੋਂ ਤੱਕ ਕਿ ਚੰਗੇ ਘੋੜੇ ਵੀ ਕਾਫੀ ਗਿਣਤੀ ਵਿੱਚ ਨਹੀਂ ਸਨ। ਸਿੰਘਾਂ ਕੋਲ ਕੇਵਲ ਲੰਬੇ ਨੇਜ਼ੇ, ਤੀਰ ਅਤੇ ਤਲਵਾਰਾਂ ਹੀ ਸਨ, ਪਰ ਸ਼ਿਦਕ ਉਨ੍ਹਾਂ ਦੇ ਹੱਡੀਂ ਰਚਿਆ ਹੋਇਆ ਸੀ।

12 ਮਈ 1710 ਨੂੰ6 ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇੱਕ ਫ਼ੈਸਲਾਕੁੰਨ ਯੁੱਧ ਹੋਇਆ। ਜੰਗ ਦੇ ਪਹਿਲੇ ਪੜਾਅ ਵਿੱਚ ਸ਼ਾਹੀ ਫ਼ੌਜਾਂ ਦਾ ਪੱਲੜਾ ਭਾਰੀ ਰਿਹਾ। ਬਾਜ਼ੀ ਜਾਂਦੀ ਵੇਖ ਕੇ ਨਿਰਲੱਗ ਬੈਠਾ ਬੰਦਾ ਬਹਾਦਰ ਝੱਟ ਆਪਣੀ ਸੈਨਾ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਆ ਗਿਆ। ਪ੍ਰਸਿੱਧ ਇਤਿਹਾਸਕਾਰ ਸੋਹਣ ਸਿੰਘ ਅਨੁਸਾਰ - "ਤਦ ਬੰਦਾ ਬਹਾਦਰ ਉਠਿਆ, ਜਿਵੇਂ ਭੁੱਖਾ ਸ਼ੇਰ ਆਪਣੀ ਗੁਫ਼ਾ 'ਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ 'ਤੇ ਟੁੱਟ ਪਿਆ।" ਖ਼ੂਨ-ਡੋਲਵੀਂ ਲੜਾਈ ਵਿੱਚ ਸੂਬੇਦਾਰ ਵਜ਼ੀਰ ਖ਼ਾਂ ਮਾਰਿਆ ਗਿਆ। ਇਸ ਤਰ੍ਹਾਂ ਬਾਬਾ ਬੰਦਾ ਬਹਾਦਰ ਨੇ "ਮਾਰ ਵਜੀਦੇ ਖ਼ਾਂ ਨੂੰ, ਧਰਤੋਂ ਭਾਰੀ ਪੰਡ ਉਤਾਰੀ।" - ਹਰਸਾ ਸਿੰਘ ਚਾਤਰ।

ਗੱਲ ਕੀ ਬੰਦਾ ਬਹਾਦਰ ਨੇ ਪੰਜਾਬ ਦੀ ਧਰਤੀ ਤੋਂ ਜ਼ੁਲਮ ਤੇ ਜਬਰ ਨੂੰ ਜੜੋਂ ਪੁੱਟਣ ਲਈ ਚੱਪੜਚਿੜੀ ਦੇ ਮੈਦਾਨ ਵਿੱਚ ਉਸੇ ਕਰੋਧ ਨਾਲ ਖੰਡਾ ਖਿੱਚਿਆ ਜਿਸ ਕਰੋਧ ਨਾਲ ਭਾਰਤੀ ਮਿਥਿਹਾਸ ਅਨੁਸਾਰ ਪਰਸਰਾਮ ਨੇ ਕਸ਼ੱਤਰੀ ਰਾਜਿਆਂ-ਮਹਾਰਾਜਿਆਂ ਵਿਰੁੱਧ ਖੜਗ ਖਿੱਚੀ ਸੀ।

14 ਮਈ 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖ਼ਲ ਹੋਏ। ਸ਼ਾਹੀ ਅਮੀਰਾਂ ਨੂੰ ਲੁਟਿਆ ਗਿਆ ਅਤੇ ਦੋਸ਼ੀਆਂ ਦਾ ਅਜਿਹਾ ਹਾਲ ਕੀਤਾ ਕਿ ਜ਼ੁਲਮ ਕਰਨ ਵਾਲੀਆਂ ਪੀੜ੍ਹੀਆਂ ਨੂੰ ਸਦਾ ਯਾਦ ਰਹੇਗਾ। ਸਰਹਿੰਦ 'ਤੇ ਕਾਬਜ਼ ਹੋਣ ਉਪਰੰਤ ਬੰਦਾ ਬਹਾਦਰ ਨੇ ਆਪਣੇ ਇੱਕ ਪ੍ਰਮੁੱਖ ਜਰਨੈਲ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਭਾਈ ਆਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ। ਬੰਦਾ ਬਹਾਦਰ ਨੇ ਸਢੌਰਾ ਤੇ ਨਾਹਨ ਵਿਚਕਾਰ ਮੁਖਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਨੂੰ ਲੋਹਗੜ੍ਹ ਦਾ ਨਾਂ ਦਿੱਤਾ। ਇਸੇ ਚੜ੍ਹਤ ਦੌਰਾਨ ਉਸ ਨੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕਰਕੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ।

ਇਸ ਤਰ੍ਹਾਂ ਬਾਬਾ ਬੰਦਾ ਬਹਾਦਰ ਨੇ ਸੱਤ ਸੌ ਸਾਲਾਂ ਤੋਂ ਪਏ ਗ਼ੁਲਾਮੀ ਦੇ ਜੂਲ਼ੇ ਨੂੰ ਪੰਜਾਬ ਦੇ ਗਲੋਂ ਲਾਹੁਣ ਦੀ ਸ਼ੁਰੂਆਤ ਕੀਤੀ। ਇਸ ਤੋਂ ਬਾਅਦ ਇਤਿਹਾਸ ਕੁਝ ਸਮੇਂ ਲਈ ਸਿੱਖਾਂ ਦੇ ਹੱਥਾਂ ਵਿੱਚ ਪਾਲਤੂ ਬਣ ਗਿਆ। ਇਸ ਤਵਾਰੀਖ਼ੀ ਸੱਚਾਈ 'ਤੇ ਅੱਲਾ ਯਾਰ ਖ਼ਾਂ ਜੋਗੀ ਆਪਣੀ ਮੋਹਰ ਇਉਂ ਲਗਾਉਂਦਾ ਹੈ:-
"ਜੋਗੀ ਜੀ ਕਹੋ ਪੰਥ ਸੇ, ਅਬ ਫ਼ਤਹਿ ਪੁਕਾਰੇ।"

ਇਹ ਸਰਹਿੰਦ ਦੀ ਜਿੱਤ ਦਾ ਹੀ ਸਿੱਟਾ ਸੀ ਕਿ ਇੱਕ ਬਚੂੰਗੜੀ ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵਾਰ ਇੱਕ ਰਾਜਸੀ ਤਾਕਤ ਦੇ ਰੂਪ ਵਿੱਚ ਉਭਰ ਕੇ ਸਾਹਮਣੇ ਆਈ। ਇਸ ਤੋਂ ਬਾਅਦ ਸਿੱਖ ਮਿਸਲਾਂ, ਸਿੱਖ ਰਿਆਸਤ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਵਿਸ਼ਾਲ ਸਲਤਨਤ ਹੋਂਦ ਵਿੱਚ ਆਈ। ਨਿਰਸੰਦੇਹ ਬੰਦਾ ਬਹਾਦਰ ਦੀ ਕਮਾਨ ਹੇਠ ਸਿੱਖਾਂ ਦਾ ਸਰਹਿੰਦ 'ਤੇ ਕਬਜ਼ਾ, ਸਿੱਖ ਰਾਜ ਦੇ ਨੀਂਹ-ਪੱਥਰ ਦੀ ਹੈਸੀਅਤ ਰੱਖਦਾ ਹੈ।

*9217845812*



# ਅੰਮ੍ਰਿਤੁ ਦੀ ਦਾਤ

ਪ੍ਰੋ. ਕਿਰਪਾਲ ਸਿੰਘ ਬਡੂੰਗਰ,
ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।

ਅੰਮ੍ਰਿਤੁ ਇੱਕ ਅਜਿਹਾ ਸੁਧਾਰਸ ਮੰਨਿਆ ਗਿਆ ਹੈ ਜਿਸਨੂੰ ਪੀ ਕੇ ਮਨੁੱਖ ਅਮਰ ਹੋ ਜਾਂਦਾ ਹੈ। ਪੁਰਾਣਾ ਅਨੁਸਾਰ ਇਹ ਦੇਵਤਿਆਂ ਦੇ ਪੀਣ ਵਾਲਾ ਸੁਧਾਰਸ ਹੈ। ਗਰੀਕ ਦੀਆਂ ਪੁਰਾਣੀਆਂ ਕਥਾਵਾਂ ਵਿਚ ਵੀ ਅੰਮ੍ਰਿਤੁ ਦੇਵਤਿਆਂ ਦੇ ਪੀਣ ਲਈ ਇਕ ਪਵਿੱਤਰ ਜਲ ਦੱਸਿਆ ਗਿਆ ਹੈ। ਇੱਕ ਪੌਰਾਣਕ ਕਥਾ ਅਨੁਸਾਰ ਸ੍ਰਿਸ਼ਟੀ ਦੇ ਆਰੰਭ ਵਿਚ ਦੇਵਤਿਆ ਤੇ ਦੈਤਾਂ ਨੇ ਰਲਕੇ ਸਮੁੰਦਰ ਨੂੰ ਰਿੜਕਿਆ। ਸਮੁੰਦਰ ਨੂੰ ਰਿੜਕਣ ਨਾਲ 14 ਪ੍ਰਕਾਰ ਦੇ ਰਤਨ ਨਿਕਲੇ ਜਿਨਾਂ ਵਿਚੋਂ ਇਕ ਰਤਨ ਅੰਮ੍ਰਿਤੁ ਸੀ ਬਾਕੀ ਤੇਰਾਂ ਰਤਨ ਇਹ ਸਨ:

1. ਲੱਛਮੀ 2. ਕੌਸਤੁਭ ਮਣੀ 3.ਰੰਭਾ ਅਪਸਰਾ
4.ਮਦਿਰਾ (ਸਰਾਬ) 5. ਸ਼ੰਖ 6.ਹਾਥੀ 7.ਚੰਦਰਮਾ
8.ਕਲਪ ਬਿਰਛ 9.ਕਾਮ ਧੇਨੁ ਗਊ 10.ਬਿਖ 11.ਧਨੁਖ
12.ਵੈਦਰਾਜ ਧਨੰਤਰ 13.ਘੋੜਾ 14. ਅੰਮ੍ਰਿਤੁ

ਗੁਰਮਤਿ ਅਨੁਸਾਰ ਅੰਮ੍ਰਿਤੁ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ:

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ***
***ਸੋ ਅੰਮ੍ਰਿਤੁ ਗੁਰ ਤੇ ਪਾਇਆ ।***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ***
***ਕੀਨੀ ਸਚਾ ਮਨਿ ਵਸਾਇਆ ।(918)***

ਸ੍ਰਿਸ਼ਟੀ ਦੀ ਸਿਰਜਣਾ ਵਿਚ ਅਤੇ ਸਭਿਅਤਾ ਦੇ ਵਿਕਾਸ ਕ੍ਰਮ ਵਿਚ ਇਨਾਂ ਸਾਰੇ ਰਤਨਾਂ ਦੀ ਹੋਂਦ ਹੈ ਤੇ ਇਹ ਹੋਂਦ ਮਹਤਵਪੂਰਨ ਹੈ। ਲਕਸ਼ਮੀ ਦੀ ਹੋਂਦ ਧਨ ਪਦਾਰਥਾਂ ਦੇ ਰੂਪ ਵਿਚ ਵੇਖੀ ਜਾ ਸਕਦੀ ਹੈ। ਇਸੇ ਤਰ੍ਹਾਂ ਕੌਸ਼ਤਭ ਮਣੀ ਪ੍ਰਕਾਸ਼ ਦੇ ਰੂਪ ਵਿਚ, ਰੰਭਾ ਅਪਸਰਾ ਸੁੰਦਰਤਾ ਦੇ ਰੂਪ ਵਿਚ, ਮਦਰਾ ਮੂਲ ਰੂਪ ਵਿਚ, ਸੰਖ ਸੰਗਿਤਕ ਧੁਨੀ ਦੇ ਰੂਪ ਵਿਚ ਤੇ ਮੂਲ ਰੂਪ ਵਿਚ,ਹਾਥੀ ਮਨੁੱਖ ਦੇ ਮਿੱਤਰ ਜਾਨਵਰ ਦੇ ਰੂਪ ਵਿਚ, ਚੰਦਰਮਾ ਮੂਲ ਰੂਪ ਵਿਚ, ਕਲਪ ਬ੍ਰਿਛ ਬਨਾਸਪਤੀ ਦੇ ਰੂਪ ਵਿਚ, ਕਾਮਧੇਨੁ ਗਊ-ਇੱਛਾ ਸ਼ਕਤੀ ਦੇ ਰੂਪ ਵਿਚ, ਬਿਖ (ਜ਼ਹਿਰ) ਜ਼ਹਿਰੀਲੇ ਪਦਾਰਥਾਂ ਦੇ ਰੂਪ ਵਿਚ, ਧਨੁਖ ਸ਼ਸ਼ਤਰਾਂ ਦੇ ਰੂਪ ਵਿਚ, ਵੈਦ ਰਾਜ ਧਨੰਤਰ (ਚਿਕਤਸਾ ਪ੍ਰਣਾਲੀ ) ਭਾਵ ਡਾਕਟਰੀ ਵਿਦਿਆ ਦੇ ਰੂਪ ਵਿਚ, ਅਤੇ ਘੋੜਾ ਸਵਾਰੀ ਦੇ ਰੂਪ ਵਿਚ ਵੇਖੇ ਜਾ ਸਕਦੇ ਹਨ। ਹਿੰਦੂ ਮੱਤ ਅਨੁਸਾਰ ਸਾਗਰ ਮੰਥਨ ਵਿਚੋਂ ਨਿਕਲਿਆ ਅੰਮ੍ਰਿਤੁ ਚਾਰ ਥਾਵਾਂ ਉੱਤੇ ਸਥਾਪਿਤ ਹੋਇਆ

1. ਹਰਿਦੁਆਰ 2. ਉਜੈਨ 3. ਅਲਾਹਾਬਾਦ 4. ਨਾਸ਼ਿਕ

ਇਨ੍ਹਾਂ ਅਸਥਾਨਾਂ ਉੱਤੇ ਅੱਜ ਕੱਲ ਕੁੰਭ ਅਤੇ ਅਰਧ ਕੁੰਭ ਦੇ ਮੇਲੇ ਅਤੇ ਸਾਧੂ ਸੰਮੇਲਨ ਹੁੰਦੇ ਹਨ ਅਤੇ ਇਨ੍ਹਾਂ ਥਾਵਾਂ ਉੱਤੇ ਕਿਤੇ ਇਸਨਾਨ ਨੂੰ ਪਵਿੱਤਰ ਮੰਨਿਆ ਜਾਂਦਾ ਹੈ।

ਗੁਰਮਤਿ ਅਨੁਸਾਰ ਅੰਮ੍ਰਿਤੁ ਇਹ ਸਾਰਾ ਜੀਵਨ ਹੀ ਅੰਮ੍ਰਿਤੁ ਦਾ ਰੂਪ ਹੈ। ਅੰਮ੍ਰਿਤੁ ਦਾ ਸ਼ਾਬਦਿਕ ਅਰਥ ਵੀ ਮ੍ਰਿਤੂ ਦਾ ਨਾ ਹੋਣਾ ਭਾਵ ਅਮਰ ਜੀਵਣ ਹੀ ਹੈ। ਇਸ ਜੀਵਨ ਦਾ ਸ੍ਰੋਤ ਪਰਮਾਤਮਾ ਹੈ ਜੋ ਕਿ ਅੰਮ੍ਰਿਤੁ ਦਾ ਸਾਗਰ ਹੈ।

ਅੰਮ੍ਰਿਤੁ ਪ੍ਰਭੂ ਦਾ ਨਾਮ ਹੈ ਇਹ ਆਤਮਾ ਅੰਦਰ ਮੌਜੂਦ ਹੈ ਜੋ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਕੀਤਾ ਜਾ ਸਕਦੈ। ਇਸ ਦੀ ਪ੍ਰਾਪਤੀ ਹੀ ਜੀਵਨ ਦਾ ਲਕਸ਼ ਹੈ। ਫੁਰਮਾਨ ਹੈ:

***ਜਿਸ ਜਲ ਨਿਧਿ ਕਾਰਣਿ ਤੁਮ ਜਗਿ ਆਇ।***
***ਸੋ ਅੰਮ੍ਰਿਤੁ ਗੁਰ ਪਾਹੀ ਜੀਉ॥***
***ਛੋਡਹੁ ਵੇਸੁ ਭੇਖ ਚੁਤਰਾਈ ਦੁਬਿਧਾ***
***ਇਹੁ ਫਲੁ ਨਾਹੀ ਜੀਉ॥***
***ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥***
***ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ॥***
***ਘਰਿ ਅੰਮ੍ਰਿਤੁ ਘਟ ਨਾਹੀ ਜੀਉ॥*** (598)

ਜੀਵਣ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੇ ਪਦਾਰਥ, ਫਲ-ਫੁਲ , ਜੜੀਆਂ ਬੂਟੀਆਂ, ਅਨਾਜ, ਦੁੱਧ ਆਦਿ ਸੱਚਮੁਚ ਹੀ ਅਹਿਮ ਅਤੇ ਅਤਿ ਕੀਮਤੀ ਅੰਮ੍ਰਿਤੁ ਹਨ। ਇਸਦੇ ਉਲਟ ਜੀਵਣ ਦਾ ਨਾਸ਼ ਕਰਨ ਵਾਲੇ ਪਦਾਰਥ ਬਿਖ ਰੂਪ ਕਹੇ ਜਾ ਸਕਦੇ ਹਨ। ਇੰਦਰੀਆਂ ਦੇ ਰਸਾਂ ਸੁਆਦਾਂ ਵਿਚ ਅੰਮ੍ਰਿਤੁ ਦਾ ਹੀ ਅੰਸ਼ ਹੁੰਦਾ

ਹੈ ਜਿਸ ਕਰਕੇ ਜੀਵ ਨੂੰ ਇਨ੍ਹਾਂ ਵਿਚ ਆਨੰਦ ਮਿਲਦਾ ਹੈ, ਪਰ ਇਨਾਂ ਵਿਚ ਮਾਇਆ ਦੀ ਮਿਠੀ ਜ਼ਹਿਰ ਦਾ ਭਾਗ ਬਹੁਤ ਹੋਣ ਕਰਕੇ ਇਹ ਵਿਸ਼ੇ-ਵਿਕਾਰਾਂ ਦਾ ਰੂਪ ਧਾਰਨ ਕਰ ਲੈਂਦੇ ਹਨ ਤੇ ਜੀਵ ਲਈ ਵਿਨਾਸ਼ਕਾਰੀ ਸਾਬਤ ਹੁੰਦੇ ਹਨ।

ਸਥੂਲ ਜੀਵਨ ਦੀ ਉਤਪਤੀ ਵਿਚ ਜਲ ਦੀ ਬਹੁਤ ਵੱਡੀ ਮਹੱਤਤਾ ਹੈ । ਜਲ ਦੁਆਰਾ ਜੀਵਨ ਹੋਂਦ ਵਿਚ ਆਉਂਦਾ ਹੈ ਅਤੇ ਜਲ ਤੇ ਹੀ ਨਿਰਭਰ ਕਰਦਾ ਹੈ। ਜਿਨ੍ਹਾਂ ਗ੍ਰਹਿਆਂ ਤੇ ਜਲ ਨਹੀਂ ਹੈ ਉੱਥੇ ਜੀਵਨ ਦਾ ਕੋਈ ਨਾਮ ਨਿਸ਼ਾਨ ਵੀ ਵੇਖਣ ਨੂੰ ਨਹੀਂ ਮਿਲਦਾ । ਜੀਵਨਦਾਨ ਦੇਣ ਦੀ ਸ਼ਕਤੀ ਹੋਣ ਕਰਕੇ ਜਲ ਅੰਮ੍ਰਿਤੁ ਦਾ ਹੀ ਰੂਪ ਹੈ। ਫਾਰਸੀ ਵਿਚ ਅੰਮ੍ਰਿਤੁ ਲਈ ਆਬੇ-ਹਯਾਤ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ ਇਸ ਦਾ ਅਰਥ ਹੈ ਜੀਵਨ ਦਾ ਜਲ। ਇਹ ਇਕ ਸਮਾਨ ਹੈ ਜੋ ਦੋ ਸ਼ਬਦਾਂ ਤੋ ਮਿਲ ਕੇ ਬਣਿਆ ਹੈ ਆਬ+ਹਯਾਤ। ਆਬ ਦਾ ਅਰਥ ਹੈ ਜਲ ਤੇ ਹਯਾਤ ਦਾ ਅਰਥ ਹੈ ਜੀਵਨ। ਇਸ ਤੋ ਵੀ ਸਪਸ਼ਟ ਹੁੰਦਾ ਹੈਕਿ ਜੀਵਨ ਜਲ ਨਾਲ ਹੀ ਜੁੜਿਆ ਹੋਇਆ ਹੈ। ਇਸ ਲਈ ਅਮਰ ਜੀਵਨ ਪ੍ਰਦਾਨ ਕਰਨ ਵਾਲੇ ਪਦਾਰਥ ਨੂੰ ਵੀ ਮੁੱਖ ਤੌਰ ਤੇ ਜਲ ਦੇ ਰੂਪ ਵਿਚ ਹੀ ਕਲਪਿਆ ਜਾਂਦਾ ਹੈ। ਜਲ ਆਪਣੇ ਆਪ ਵਿਚ ਹੀ ਬਹੁਤ ਕੀਮਤੀ ਪਦਾਰਥ ਹੈ। ਜੋ ਮਨੁੱਖ ਦੇ ਸਰੀਰ ਵਿਚ ਥੋੜ੍ਹੀ ਜਿਹੀ ਜਲ ਦੀ ਕਮੀ ਹੋ ਜਾਵੇ ਤਾਂ ਉਸਦਾ ਸਰੀਰ ਬੇਜੋੜਾ ਹੋ ਜਾਂਦਾ ਹੈ। ਇਸੇ ਲਈ ਕਿਹਾ ਜਾਂਦਾ ਹੈਂ,ਜਲ ਮਿਲਿਆ ਪਰਮੇਸ਼ੁਰ ਮਿਲਿਆ"। ਅੰਬਰਾਂ ਤੋ ਹੋਣ ਵਾਲੀ ਜਲ ਦੀ ਵਰਖਾ ਵਿਸ਼ੇਸ਼ ਮਹੱਤਵ ਰੱਖਦੀ ਹੈ। ਤਾਮਿਲ ਦੇ ਇਕ ਰਿਸ਼ੀ ਤੀਰੂ ਵਲੂਵਰ ਨੇ ਲਿਖਿਆ ਹੈ ਕਿ ਵਰਖਾ ਨਾਲ ਧਰਤੀ ਹਰੀ ਭਰੀ ਹੋ ਜਾਂਦੀ ਹੈ, ਇਸ ਲਈ ਵਰਖਾ ਨੂੰ ਦੇਵਤਿਆਂ ਦੇ ਪੀਣ ਵਾਲਾ ਅੰਮ੍ਰਿਤੁ ਹੀ ਸਮਝੋ। ਉਸ ਅਨੁਸਾਰ ਜੇ ਵਰਖਾ ਨਾ ਹੋਵੇ ਤਾਂ ਧਰਤੀ ਤੇ ਸੋਕਾ ਪੈ ਜਾਵੇ ਅਤੇ ਸੰਤਾਂ ਦੇ ਹਿਰਦੇ ਚੋ ਕਿਰਪਾ ਦਾ ਭਾਵ ਵੀ ਖਤਮ ਹੋ ਜਾਵੇ। ਗੁਰਬਾਣੀ ਵਿਚ ਵਰਖਾ ਦੇ ਮਹੱਤਵ ਨੂੰ ਪ੍ਰਵਾਨ ਕੀਤਾ ਗਿਆ ਹੈ ਤੇ ਪ੍ਰਮਾਤਮਾ ਦੀ ਹੋਂਦ ਲਈ ਜਲ ਦਾ ਪ੍ਰਤੀਕ ਵਰਤਿਆ ਗਿਆ ਹੈ :

*ਸਾਵਣ ਆਇਆ ਝਿਮਝਿਮਾ*
*ਹਰਿ ਗੁਰਮੁਖ ਨਾਮ ਧਿਆਇ।*
*ਦੁਖ ਭੁਖ ਕਾੜਾ ਸਭ ਚੁਕਾਇਸੀ*
*ਮੀਂਹ ਵੁਠਾ ਛਹਿਬਰ ਲਾਇ।*
*ਸਭ ਧਰਤਿ ਭਈ ਹਰਿਆਵਲੀ*
*ਅੰਨ ਜੰਮਿਆ ਬੋਹਲ ਲਾਇ।।(1250)*
*ਵੁਠੈ ਜੀਆ ਜੁਗਤ ਹੋਇ।*
*ਧਰਣੀ ਨੋ ਸੀਗਾਰ ਹੋਇ ।*
*ਨਾਨਕ ਇਹ ਜਗਤ ਸਭ ਜਲ ਹੈ*
*ਜਲ ਹੀ ਤੇ ਸਭ ਕੋਇ ।(1283)*

ਅੰਮ੍ਰਿਤੁ ਦੀ ਭਾਲ ਮਨੁੱਖ ਸ਼ੁਰੂ ਤੋਂ ਹੀ ਕਰਦਾ ਆ ਰਿਹਾ ਹੈ ਤਾਂ ਜੋ ਇਸ ਵੱਡਮੁੱਲੇ ਜੀਵਨ ਨੂੰ ਸਦੀਵੀ ਬਣਾਇਆ ਜਾ ਸਕੇ ।ਦੇਵਤੇ ਤੇ ਰਿਸ਼ੀ ਮੁਨੀ ਵੀ ਅੰਮ੍ਰਿਤੁ ਨੂੰ ਖੋਜਦੇ ਰਹੇ ਹਨ। ਕਿਹਾ ਜਾਂਦਾ ਹੇ ਕਿ ਸਿਕੰਦਰ ਆਬੇਹਯਾਤ ਦੀ ਖੋਜ ਵਿਚ ਬੇਬੀਲੋਨੀਆ ਦੇ ਪਰਬਤਾਂ ਵਿਚ ਭਟਕਦਾ ਦਮ ਤੋੜ ਗਿਆ ਸੀ। ਯੋਗੀ ਅਨੇਕ ਪ੍ਰਕਾਰ ਦੇ ਆਸਣ ਅਤੇ ਹਠ ਕਰਮ ਕਰਕੇ ਦਸਮ ਦੁਆਰ ਪ੍ਰਾਣ ਚੜ੍ਹਾ ਕੇ ਅੰਮ੍ਰਿਤੁ ਦੀ ਧਾਰਾ ਦਾ ਆਨੰਦ ਮਾਣਦੇ ਹਨ। ਭਗਤ ਜਨ ਅਨਿੰਨ ਭਗਤੀ ਨਾਲ ਇਸ ਅੰਮ੍ਰਿਤੁ ਜਲ ਦੀ ਪ੍ਰਾਪਤੀ ਕਰਦੇ ਹਨ। ਗੁਰੂ ਜੀ ਨੇ ਸਾਰੀ ਲੋਕਾਈ ਲਈ ਸਹਿਜ ਜੀਵਨ ਜੀਉਂਦਿਆਂ ਅੰਮ੍ਰਿਤੁ ਦੀ ਦਾਤ ਸੌਖੀ ਤਰ੍ਹਾਂ ਪ੍ਰਾਪਤ ਕਰਨ ਵਾਸਤੇ ਗੁਰਬਾਣੀ ਉਚਾਰਨ ਕੀਤੀ। ਗੁਰਬਾਣੀ ਅਨੁਸਾਰ ਪਰਮਾਤਮਾ ਦਾ ਨਾਮ ਰੂਪੀ ਅੰਮ੍ਰਿਤੁ ਨਿਰੰਤਰ ਵਰਸ ਰਿਹਾ ਹੈ,ਪਰ ਇਸ ਨੂੰ ਕੋਈ ਵਡਭਾਗਾ ਹੀ ਪੀਂਦਾ ਹੈ। ਮਨੁੱਖ ਜਲ ਵਿਚ ਵਿਚਰਦਿਆਂ ਵੀ ਅੰਮ੍ਰਿਤੁ ਜਲ ਤੋਂ ਦੂਰ ਹੈ। ਅੰਮ੍ਰਿਤੁ ਪੀਣਾ ਜਾਂ ਮ੍ਰਿਤੂ ਦੇ ਅਧੀਨ ਰਹਿਣਾ, ਇਹ ਮਨੁੱਖ ਦੀ ਆਪਣੀ ਮਰਜ਼ੀ ਤੇ ਆਪਣੇ ਜੀਵਨ ਮਾਰਗ ਤੇ ਨਿਰਭਰ ਹੈ। ਜੇ ਉਹ ਅੰਮ੍ਰਿਤੁ-ਦਾ ਅਭਿਲਾਸ਼ੀ ਹੋਵੇਗਾ ਉਸਨੂੰ ਇਹ ਪ੍ਰਾਪਤ ਹੋ ਜਾਵੇਗਾ, ਜੇ ਉਹ ਵਿਸ਼ੇ ਵਿਕਾਰਾਂ ਵਿਚ ਭਟਕਿਆ ਫਿਰੇਗਾ ਜਾਂ ਹੋਰ ਸਾਧਨਾਂ ਵਿਚ ਭਰਮਾਇਆ ਜਾਵੇਗਾ ਤਾਂ ਉਸ ਦਾ ਜੀਵਨ ਨਿਸ਼ਫਲ ਹੋ ਜਾਵੇਗਾ। ਗੁਰਬਾਣੀ ਵਿਚ ਗੁਪਤ ਅੰਮ੍ਰਿਤੁ ਦੀ ਹੋਂਦ ਬਾਰੇ ਇਸ ਤਰ੍ਹਾਂ ਵਰਣਨ ਕੀਤਾ ਹੈ :

*ਚਾਰੇ ਕੁੰਡਾ ਝੋਕ ਵਰਸਦਾ ਬੂੰਦ ਪਵੈ ਸਹਿਜ ਸੁਭਾਇ।*
*ਜਲ ਹੀ ਤੇ ਸਭ ਉਪਜੈ*
*ਬਿਨ ਜਲ ਪਿਆਸ ਨ ਜਾਇ।(1420)*
*ਖਸਮ ਵਡਾ ਦਾਤਾਰ ਹੈ ਜੋ ਇੱਛੇ ਸੋ ਫਲ ਪਾਇ।*
*ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥ (1283)*
*ਜਲ ਥਲ ਚਹੁ ਦਿਸ ਵਰਸਦਾ ਹੈ ਖਾਲੀ ਕੋ ਥਾਉ ਨਾਹਿ ।*

*ਏਤੈ ਜਲ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥*
*(1282)*

ਗੁਰੂ ਅੰਮ੍ਰਿਤੁ ਦਾ ਸੋਮਾ ਹੈ। ਗੁਰੂ ਨਾਲ ਜੁੜਿਆਂ ਗੁਰੂ ਦੀ ਸ਼ਰਨ ਪਿਆ, ਗੁਰੂ ਦੇ ਦੱਸੇ ਮਾਰਗ ਤੇ ਰਹਿੰਦਿਆ ਅੰਮ੍ਰਿਤੁ ਦੀ ਬੂੰਦ ਸਹਿਜ ਸੁਭਾ ਹੀ ਪ੍ਰਾਪਤ ਹੋ ਜਾਂਦੀ ਹੈ। ਗਰੂ ਨਾਲ ਜੁੜਨਾ ਗੁਰਬਾਣੀ ਨਾਲ, ਗੁਰ ਸ਼ਬਦ ਨਾਲ ਜੁੜਨਾ ਹੀ ਹੈ।ਗੁਰਬਾਣੀ ਦੇ ਭਾਵ ਵਿਚ ਅੰਮ੍ਰਿਤੁ ਦੀ ਧਾਰਾ ਹੈ। ਗੁਰਬਾਣੀ ਦਾ ਭਾਵ ਜਦੋਂ ਹਿਰਦੇ ਵਿਚ ਟਿਕਦਾ ਹੈ ਤਾਂ ਆਪਣੇ ਆਪ ਅੰਮ੍ਰਿਤੁ ਨਾਲ ਭਰਪੂਰ ਹੋ ਜਾਂਦਾ ਹੈ। ਗੁਰਬਾਣੀ ਦਾ ਭਾਵ ਹਿਰਦੇ ਵਿਚ ਉਦੋਂ ਹੀ ਟਿਕੇਗਾ ਜਦੋਂ ਮਨੁੱਖ ਦੀ ਰਹਿਣੀ-ਬਹਿਣੀ ਅਚਾਰ ਵਿਚਾਰ ਗੁਰੂ ਦੀ ਬਾਣੀ ਅਨੁਸਾਰ ਹੋਵੇਗਾ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਨ ਉਪਰੰਤ ਗੁਰਸਿੱਖਾਂ ਲਈ ਪੰਜ ਕਕਾਰੀ ਰਹਿਤ ਰੱਖਣ ਦੀ ਅਤੇ ਗੁਰਬਾਣੀ ਦਾ ਨਿਤਨੇਮ ਕਰਨ ਦੀ ਆਗਿਆ ਕੀਤੀ ਸੀ। ਇਸ ਮਰਿਆਦਾ ਦੀ ਪਾਲਣਾ ਕਰਨ ਲਈ ਉਨ੍ਹਾਂ ਨੇ ਆਪ ਵੀ ਪੰਜ ਪਿਆਰਿਆ ਤੋਂ ਖੰਡੇ ਬਾਟੇ ਦਾ ਅੰਮ੍ਰਿਤੁ ਛਕਿਆ ਸੀ ।

*ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲੋ*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।*
(ਭਾਈ ਗੁਰਦਾਸ ਸਿੰਘ)

ਅੰਮ੍ਰਿਤੁ ਸੰਚਾਰ ਦੀ ਇਸ ਮਰਿਆਦਾ ਨੂੰ ਪੁਰਾਤਨ ਗ੍ਰੰਥਾਂ ਵਿਚ ਖੰਡੇ ਦੀ ਪਾਹੁਲ ਲਿਖਿਆ ਗਿਆ ਹੈ।ਇਸ ਤੋਂ ਪਹਿਲਾਂ ਗੁਰੂ ਘਰ ਵਿਚ ਸਿੱਖੀ ਧਾਰਨ ਸਮੇਂ ਚਰਨ ਪਾਹੁਲ ਦਿੱਤੀ ਜਾਂਦੀ ਸੀ। ਜਦੋਂ ਅੰਮ੍ਰਿਤੁਮਈ ਬਾਣੀ ਦਾ ਸ਼ਬਦ ਪੜ੍ਹਦੇ ਹੋਏ ਖੰਡੇ ਦੀ ਪਾਹੁਲ ਤਿਆਰ ਕੀਤੀ ਜਾਂਦੀ ਹੈ ਤਾਂ ਇਸ ਪਵਿੱਤਰ ਪਹੁਲ ਦਾ ਜਲ ਮਨੁੱਖ ਨੂੰ ਨਾਮ ਨਾਲ ਜੋੜਦਾ ਹੈ ਅਤੇ ਅਮਰ ਜੀਵਨ ਦੀ ਦਾਤ ਬਖਸ਼ਦਾ ਹੈ ਇਸ ਲਈ ਇਸ ਨੂੰ ਅੰਮ੍ਰਿਤੁ ਦੀ ਸੰਗਿਆ ਵੀ ਦਿੱਤੀ ਗਈ ਹੈ।ਪੁਰਾਤਨ ਗ੍ਰੰਥਾਂ ਵਿਚ ਖਾਲਸਾ ਸਾਜਣਾ ਦੇ ਸੰਬਧ ਵਿਚ ਇਸ ਤਰ੍ਹਾਂ ਵਰਨਣ ਕੀਤਾ ਗਿਆ ਹੈ:

*ਪ੍ਰਥਮ ਰਹਿਤ ਇਹ ਜਾਨ ਖੰਡੇ ਕੀ ਪਾਹੁਲ ਛਕੇ।*
*ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ ।*
(ਭਾਈ ਦੇਸਾ ਸਿੰਘ)

*ਦੇ ਖੰਡੇ ਕੀ ਪਾਹੁਲ ਤੇਜ ਬਢਾਇਆ।(ਸੈਨਾਪਤੀ)*
*ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸਹੇਲਾ।*
*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
(ਭਾਈ ਗੁਰਦਾਸ ਸਿੰਘ)

ਖੰਡੇ ਦਾ ਅੰਮ੍ਰਿਤੁ ਬਾਣੀ ਤੇ ਬਾਣੇ ਦਾ ਸੁਮੇਲ ਹੈ। ਖਾਲਸਾਈ ਰਹਿਤ ਦਾ ਧਾਰਨੀ ਵਿਅਕਤੀ ਰਿਸ਼ਟ-ਪੁਸ਼ਟ ਸਮਾਜ ਦੀ ਸਿਰਜਣਾ ਕਰਨ ਦਾ ਪ੍ਰਤੀਕ ਹੈ। ਇਹ ਜਿੱਥੇ ਸਮਾਜਕ ਬੁਰਾਈਆਂ ਦਾ ਟਾਕਰਾ ਕਰਨ ਲਈਂ ਸਵਾ ਲਾਖ ਕੇ ਏਕ ਲੜਾਊਂ ਦੀ ਭਾਵਨਾ ਪੈਦਾ ਕਰਦਾ ਹੈ ਉੱਥੇ ਵਿਕਾਰਾਂ ਨੂੰ ਕਾਬੂ ਕਰਕੇ ਅਦਾਰਸ਼ ਸਮਾਜ ਦੀ ਸਿਰਜਣਾ ਦਾ ਸੰਕੇਤ ਹੈ। ਖੰਡੇ ਦੀ ਪਾਹੁਲ ਸਿੱਖ ਦੇ ਮਨ ਵਿੱਚ ਧਰਮ ਪ੍ਰਤੀ ਦ੍ਰਿੜਤਾ ਪੈਦਾ ਕਰਨ ਦੇ ਨਾਲ ਨਾਲ ਸਦਗੁਣਾਂ ਦਾ ਵਿਕਾਸ ਕਰਦੇ ਹੋਏ ਚੜ੍ਹਦੀਕਲਾ ਦੀ ਭਾਵਨਾ ਪ੍ਰਪੱਕ ਕਰਦਾ ਹੈ। ਖੰਡੇ ਦੀ ਪਾਹੁਲ ਸਿੱਖ ਦੇ ਮਨ ਵਿੱਚ ਗਰੀਬਾਂ ਅਤੇ ਮਜ਼ਲੂਮਾਂ ਦੀ ਰਾਖੀ ਕਰਨ ਅਤੇ ਸਵੈਮਾਨ ਲਈ ਜੂਝਣ ਦੀ ਪ੍ਰਤਿਗਿਆ ਪ੍ਰਪੱਕ ਕਰਦਾ ਹੈ। ਅਸਲ ਵਿੱਚ ਖੰਡੇ ਦੀ ਪਾਹੁਲੋ ਸ਼ੁਭ ਕਰਮਨ ਤੇ ਕਾਹੂ ਨ ਡਰੋਂ ਦਾ ਭਾਵ ਪ੍ਰਗਟਾਉਂਦਾ ਹੈ।

ਅੰਮ੍ਰਿਤੁ ਸੰਚਾਰ ਦੀ ਇਹ ਰੀਤ ਗੁਰਸਿਖ ਨੂੰ ਅੰਮ੍ਰਿਤੁ ਜੀਵਨ ਦੇ ਮਾਰਗ ਤੇ ਤੁਰਨ ਲਈ ਪ੍ਰੇਰਨਾਂ ਤੇ ਦ੍ਰਿੜ ਸਕੰਲਪ ਧਾਰਨ ਕਰਵਾਉਣ ਲਈ ਕੀਤੀ ਜਾਂਦੀ ਹੈ। ਗੁਰਬਾਣੀ ਦੇ ਪਾਠ ਨਾਲ ਤੇ ਖੰਡੇ ਦੀ ਰਗੜ ਨਾਲ ਇਸ ਪਵਿੱਤਰ ਅੰਮ੍ਰਿਤੁ ਨੂੰ ਤਿਆਰ ਕੀਤਾ ਜਾਂਦਾ ਹੈ। ਡਾ. ਤਾਰਨ ਸਿੰਘ ਕਹਿੰਦੇ ਹਨ ਅੰਮ੍ਰਿਤੁ ਵਿੱਚ ਪਤਾਸੇ ਮਿਠਾਸ ਤੇ ਬਰਾਬਰੀ ਦਾ ਚਿੰਨ੍ਹ ਹਨ, ਜਲ ਠੰਡਕ ਤੇ ਪਵਿੱਤਰਤਾ ਦਾ ਚਿੰਨ੍ਹ ਹੈ, ਖੰਡਾ ਗਿਆਨ ਤੇ ਭਗਤੀ ਦਾ ਚਿੰਨ੍ਹ ਹੈ ਅਤੇ ਬਾਟਾ ਸਾਡਾ ਹਿਰਦਾ ਹੈ। ਇਸ ਤਰ੍ਹਾਂ ਅੰਮ੍ਰਿਤੁ ਸਾਡੀ ਸ਼ਖਸੀਅਤ, ਸਾਡੇ ਸਦਾਚਾਰ ਅਤੇ ਸਾਡੇ ਵਿਹਾਰ ਨੂੰ ਨਿਖਾਰ ਕੇ ਜਿੱਥੇ ਪਰਮਪਦਿ ਦੀ ਪ੍ਰਾਪਤੀ ਵੱਲ ਲਿਜਾਣ ਦਾ ਲਖਾਇਕ ਹੈ ਉੱਥੇ ਆਦਰਸ਼ ਮਨੁੱਖ ਦੇ ਰੂਪ ਨੂੰ ਗੁਰਮੁਖ ਦਾ ਚਿਤਰਣ ਕਰਦਾ ਹੈ। ਬੰਦੇ ਦਾ ਜੀਵਨ ਆਚਾਰ-ਵਿਚਾਰ ਤੇ ਆਹਾਰ ਤੇ ਨਿਰਭਰ ਹੁੰਦਾ ਹੈ। ਇਸ ਪਵਿੱਤਰ ਜਲ ਦੇ ਪੰਜ ਚੂਲੇ, ਗੁਰਸਿੱਖ ਨੂੰ ਪਿਲਾਏ ਜਾਂਦੇ ਹਨ ਤਾਂ ਕਿ ਉਸਦਾ ਆਹਾਰ ਸ਼ੁੱਧ ਹੋ ਜਾਵੇ ।ਪੰਜ ਚੂਲੇ ਭਰਕੇ ਉਸਦੇ ਨੇਤਰਾਂ ਵਿਚ ਛਿੱਟੇ ਮਾਰੇ ਜਾਂਦੇ ਹਨ ਤਾਂ ਕਿ ਉਸਦਾ ਆਚਾਰ ਸ਼ੁੱਧ ਹੋ ਜਾਵੇ ਅਤੇ ਪੰਜ ਚੂਲੇ ਉਸਦੇ ਸਿਰ ਦੇ ਵਿਚ ਪਾਏ ਜਾਂਦੇ ਹਨ ਤਾਂ ਕਿ ਉਸਦਾ ਵਿਚਾਰ ਗੁਰਮਤਿ ਅਨੁਸਾਰ ਹੋ ਜਾਵੇ। ਇਸ ਤਰ੍ਹਾ ਪੰਜਾ ਪਿਆਰਿਆਂ ਦੀ ਭਾਵਨੀ ਨਾਲ ਗੁਰਬਾਣੀ ਤੇ ਜਲ ਦਾ ਇਹ ਮਿਸ਼ਰਣ ਅੰਮ੍ਰਿਤੁ

ਅਕਾਲ ਪੁਰਖ ਦੀ ਬਖਸ਼ਿਸ਼ ਹੈ ਜੋ ਵੱਡੇ ਭਾਗਾਂ ਨਾਲ ਨਸੀਬ ਹੁੰਦੀ ਹੈ।ਜੋ ਗੁਰਸਿੱਖ ਇਸ ਮਰਿਆਦਾ ਵਿਚ ਪੱਕੇ ਰਹਿੰਦੇ ਹਨ ਉਨਾਂ ਦਾ ਜੀਵਨ ਸਫਲ ਹੁੰਦਾ ਹੈ ਤੇ ਉਹ ਅੰਮ੍ਰਿਤੁ ਰੂਪ ਹੋਕੇ ਅਮਰ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ। ਸੋ ਅੰਮ੍ਰਿਤੁ ਛੱਕਣਾ ਮਹਿਜ਼ ਇੱਕ ਰਸਮ ਜਾਂ ਪਰੰਪਰਾ ਨਹੀਂ ਸਗੋਂ ਇਸ ਧਰਤੀ ਦੇ ਜੀਵਨ ਨੂੰ ਸਦੀਵੀ ਬਣਾਉਣ ਵਿਚ ਇਕ ਬਹੁਤ ਵੱਡਾ ਵਰਦਾਨ ਹੈ। ਅੰਮ੍ਰਿਤੁ ਦੀ ਇਸ ਮਰਿਆਦਾ ਕਰਕੇ ਗੁਰਸਿਖਾਂ ਦਾ ਆਚਾਰ ਵਿਚਾਰ ਤੇ ਜੀਵਨ ਅਮਲੀ ਤੌਰ ਤੇ ਅੰਮ੍ਰਿਤੁਮਈ ਹੋ ਜਾਂਦਾ ਹੈ ਅਤੇ ਉੱਚੇ ਆਦਰਸ਼ਾਂ ਨਾਲ ਭਰਪੂਰ ਹੁੰਦਾ ਹੈ। ਉਹ ਸਦਾ ਸਾਬਤ ਸੂਰਤ ਰਹਿੰਦੇ ਹਨ। ਇਸ ਤਰ੍ਹਾਂ ਰਬ ਦੀ ਬਣਾਈ ਸ਼ਕਲ ਦਾ ਸਤਿਕਾਰ ਕਰਦੇ ਹਨ । ਅੰਮ੍ਰਿਤਮਈ ਗੁਰਬਾਣੀ ਪੜ੍ਹ ਕੇ ਉਨਾਂ ਦੇ ਮਨ ਵਿਚੋਂ ਅੰਮ੍ਰਿਤਮਈ ਬੋਲ ਨਿਕਲਦੇ ਹਨ ਜੋ ਕਿ ਨਿਮਰਤਾ ਤੇ ਮਿਠਾਸ ਦੇ ਲਖਾਇਕ ਹਨ ਅਤੇ ਜਿਨ੍ਹਾਂ ਨਾਲ ਸਰਬਤ ਦੇ ਭਲੇ ਦੀ ਭਾਵਨਾ ਪੈਦਾ ਹੁੰਦੀ ਹੈ। ਉਹ ਕਿਸੇ ਦੀ ਨਿੰਦਾ, ਬਖੀਲੀ ਜਾਂ ਬੁਰਾਈ ਨਹੀ ਕਰਦੇ । ਉਹ ਗੁਰਬਾਣੀ ਅਤੇ ਨਾਮ ਦੇ ਰਸ ਵਿਚ ਭਿੱਜੇ ਹੁੰਦੇ ਹਨ। ਕਿਸੇ ਦੇ ਵੀ ਪ੍ਰਤੀ ਈਰਖਾ ਤੇ ਸਾੜਾ ਨਹੀਂ ਕਰਦੇ। ਜਿਵੇਂ ਦਿਨ ਅਤੇ ਰਾਤ ਦਾ ਮਿਲਾਪ ਨਹੀਂ ਹੋ ਸਕਦਾ ਉਸੇ ਤਰ੍ਹਾਂ ਤਮਾਕੂ ਦੇ ਜ਼ਹਿਰੀਲੇ ਧੂੰਏ ਦਾ ਅੰਮ੍ਰਿਤੁ ਨਾਲ ਕੋਈ ਮੇਲ ਨਹੀ ਹੈ ਇਸ ਲਈ ਗੁਰਸਿਖਾਂ ਲਈ ਤਮਾਕੂ ਨੂੰ ਹੱਥ ਲਾਉਣ ਦੀ ਵੀ ਮਨ੍ਹਾਹੀ ਹੈ। ਤਮਾਕੂ ਦੇ ਨਾਲ-ਨਾਲ ਗੁਰਸਿਖ ਸ਼ਰਾਬ ਆਦਿ ਹੋਰ ਨਸ਼ਿਆਂ ਤੋ ਦੂਰ ਰਹਿੰਦੇ ਹਨ ਕਿਉਂਕਿ ਇਹ ਨਸ਼ੇ ਵੀ ਅੰਮ੍ਰਿਤੁ ਧਾਰੀ ਜੀਵਨ ਲਈ ਘਾਤਕ ਹਨ। ਰਹਿਤ ਨਾਮਿਆਂ ਵਿਚ ਨਸ਼ਿਆਂ ਦਾ ਸਖ਼ਤ ਨਿਖੇਧ ਕੀਤਾ ਗਿਆ ਹੈ :

*ਹੁਕਾ ਤਿਆਗ ਹਰਿ ਗੁਨ ਗਾਵੈ।*
*ਇੱਛਾ ਭੋਜਨ ਹਰਿ ਰਸ ਪਾਵੈ।*
*ਭੱਦਰ ਤਿਆਗ ਕਰੋ ਰੇ ਭਾਈ।*
*ਤਬ ਸਿਖਨ ਯਾਹ ਬਾਤ ਬਤਾਈ। (ਸੈਨਾਪਤੀ)*

*ਕੁਠਾ ਹੁਕਾ ਚਰਸ ਤਮਾਕੂ।*
*ਗਾਂਜਾ ਟੋਪੀ ਤਾੜੀ ਖਾਕੂ॥*
*ਇਨ ਕੀ ਓਰ ਨ ਕਬਹੂ ਦੇਖੈ।*
*ਰਹਿਤ ਵੰਤ ਜੋ ਸਿੰਘ ਬਿਸੇਖੈ (ਭਾਈ ਦੇਸਾ ਸਿੰਘ)*

*ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ।*
*ਪਾਂਚ ਐਬ ਯੇ ਜਗਤ ਮੇ ਤਜੈ ਸੁ ਸਿੰਘ ਸੁਜਾਨ*
*(ਭਾਈ ਦੇਸਾ ਸਿੰਘ)*

ਗੁਰਬਾਣੀ ਮਨੁੱਖ ਨੂੰ ਕਾਮ ਕਰੋਧ ਲੋਭ ਮੋਹ ਹੰਕਾਰ ਉੱਤੇ ਜਿੱਤ ਪ੍ਰਾਪਤ ਕਰਨ ਦਾ ਉਪਦੇਸ਼ ਕਰਦੀ ਹੈ। ਕਾਮ ਇੱਕ ਅਜਿਹਾ ਵਿਕਾਰ ਹੈ ਜੋ ਮਨ ਨੂੰ ਖਰਾਬ ਕਰਨ ਦੇ ਨਾਲ ਸਿਹਤ ਦਾ ਵੀ ਨਾਸ਼ ਕਰਦਾ ਹੈ। ਕਾਮ ਵਸ ਹੋ ਕੇ ਜੀਵ ਪਰ ਨਾਰੀਆਂ ਦਾ ਸੰਗ ਕਰਦਾ ਹੈ। ਪਰ ਨਾਰੀ ਨਾਲ ਸੰਬੰਧ ਰੱਖਣ ਵਾਲਿਆਂ ਨੂੰ ਗੁਰਬਾਣੀ ਵਿਚ ਬਹੁਤ ਬੁਰਾ ਸਮਝਿਆ ਜਾਂਦਾ ਹੈ। ਪਰ ਨਾਰੀ ਦਾ ਸੰਗ, ਨਾਗ ਨਾਲ ਦੋਸਤੀ ਪਾਉਣ ਦੇ ਬਾਰਾਬਰ ਹੈ। ਅਜਿਹਾ ਮਨੁੱਖ ਅੰਮ੍ਰਿਤੁ ਦਾ ਅਧਿਕਾਰੀ ਨਹੀਂ ਹੋ ਸਕਦਾ । ਉਸਦਾ ਸੁਖ ਸੁਆਦ ਥੋੜ੍ਹੇ ਚਿਰ ਦਾ ਹੁੰਦਾ ਹੈ। ਬਾਅਦ ਵਿਚ ਉਸਨੂੰ ਦੁੱਖ ਉਠਾਉਣਾ ਪੈਂਦਾ ਹੈ। ਉਸਦੀ ਦੁਰਦਸ਼ਾ ਹੁੰਦੀ ਹੈ। ਕਾਮ ਵਾਸ਼ਨਾ ਤੇ ਪਰ ਇਸਤਰੀ ਸੰਗ ਬਾਰੇ ਇਸ ਤਰ੍ਹਾਂ ਦੀ ਤਾੜਨਾ ਗੁਰਬਾਣੀ ਵਿਚ ਕੀਤੀ ਗਈ ਹੈ :

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥ (932)*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ*
*ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ (315)*
*ਜੈਸਾ ਸੰਗਿ ਬਿਸਿਅਰ ਸਿਉ ਹੈ ਰੇ*
*ਤੈਸੇ ਹੀ ਇਹ ਪਰ ਗ੍ਰਿਹੁ।(127)*
*ਪਰ ਇਸਤਰੀ ਸਿਉ ਨੇਹ ਲਗਾਵਹਿ।*
*ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ। (ਭਾਈ ਨੰਦ ਲਾਲ)*
*ਧ੍ਰਿਗ ਲੋਇਣ ਗੁਰ ਦਰਸ ਵਿਣ*
*ਵੇਖੈ ਪਰ ਤਰਣੀ। (ਭਾਈ ਗੁਰਦਾਸ)*

ਅੰਮ੍ਰਿਤੁ ਧਾਰੀ ਸਿੱਖਾਂ ਕਈ ਕੁਠਾ ਖਾਣਾ ਮਨ੍ਹਾਂ ਹੈ, ਪਰ ਅਨੇਕ ਸਿੰਘ ਇਸ ਨੂੰ ਮਾਸ ਤੋ ਮਨਾਹੀ ਸਮਝਦੇ ਹਨ ਤੇ ਉਹ ਮਾਸ ਮੱਛੀ ਦਾ ਸੇਵਨ ਨਹੀਂ ਕਰਦੇ। ਮਾਸ ਦੇ ਸੇਵਨ ਤੋਂ ਭਾਵੇਂ ਬੱਚਿਆ ਜਾਣਾ ਚਾਹੀਦਾ ਕਿਉਂਕਿ ਜੀਭ ਦੇ ਸਵਾਦ ਲਈ ਕਿਸੇ ਦੂਜੇ ਜੀਵ ਦੀ ਹੱਤਿਆ ਕਰਨ ਦੀ ਗੁਰਬਾਣੀ ਮਨਾਹੀ ਕਰਦੀ ਹੈ। ਦੁਨਿਆਵੀ ਜੀਵਾਂ ਵਿੱਚ ਮਨੁੱਖਾ ਜੋਨੀ ਸਰਵੋਤਮ ਮੰਨੀ ਗਈ ਹੈ, ਇਸਦੀ ਸਾਂਭ ਸੰਭਾਲ ਕਰਨੀ ਜਰੂਰੀ ਕਹੀ ਗਈ ਹੈ। ਜੇਕਰ ਮਨੁੱਖਾ ਜੀਵਨ ਅਤਿ ਦੀ ਔਖੀ ਘੜੀ ਦਾ ਸ਼ਿਕਾਰ ਹੋ ਜਾਵੇ ਤਾਂ ਮਨੁੱਖਾ ਜੀਵਨ ਬਚਾਉਣ ਲਈ ਕਿਸੇ ਦੂਜੇ ਜਾਨਵਰ ਦਾ ਮਾਸ ਖਾਣ ਵਿੱਚ ਕੋਈ

ਸ਼ੰਕਾ ਨਹੀਂ ਹੋਣੀ ਚਾਹੀਦੀ। ਪਰ ਖਾਲਸਾ ਜੱਥੇਬੰਦੀ ਦੇ ਨਿਯਮਾਂ ਅਨੁਸਾਰ ਹਲਾਲ (ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਮਾਸ) ਖਾਣ ਦੀ ਮਨਾਹੀ ਕੀਤੀ ਗਈ ਹੈ, ਜੋ ਕਿ ਜੀਵ ਨੂੰ ਤੜਪਾ ਕੇ ਮਾਰਨ ਦੀ ਕ੍ਰਿਆ ਰਾਹੀਂ ਤਿਆਰ ਕੀਤਾ ਜਾਂਦਾ ਹੈ। "ਇਸ ਲਈ ਗੁਰਸਿਖ ਨੂੰ ਅਚਾਰ ਵਿਚਾਰ ਅਤੇ ਆਹਾਰ ਦੇ ਪੱਖੋ ਅੰਮ੍ਰਿਤਮਈ ਹੋਣਾ ਲਾਜ਼ਮੀ ਹੈ। ਗੁਰੂ ਜੀ ਦੀ ਦੱਸੀ ਰਹਿਤ ਰੱਖਣ ਵਾਲਾ ਹੀ ਅਮ੍ਰਿਤ ਧਾਰੀ ਸਿਖ ਹੋ ਸਕਦਾ ਹੈ। ਸਿੱਖੀ ਵਿਚ ਬਾਹਰੀ ਰਹਿਤ ਦੇ ਨਾਲ ਅੰਦਰਲੀ ਸ਼ੁੱਧਤਾ ਤੇ ਅਕਾਲ ਪੁਰਖ ਦੀ ਅਰਾਧਨਾ ਵੀ ਸ਼ਾਮਲ ਹੈ। ਜੋ ਕਿ ਗੁਰੂ ਦੇ ਅੰਮ੍ਰਿਤਮਈ ਸ਼ਬਦਾਂ ਰਾਹੀਂ ਹਾਸਲ ਹੁੰਦੀ ਹੈ ਗੁਰਬਾਣੀ-ਸ਼ਬਦ ਰਾਹੀਂ ਧਾਰਨ ਕੀਤੀ ਰਹਿਤ ਹੀ ਸਰਵੋਤਮ ਮੰਨੀ ਗਈ ਹੈ।

*ਗੁਰਸਿਖ ਰਹਿਤ ਸੁਨਹੁ ਮੇਰੇ ਮੀਤ।*
*ਉਠਿ ਪ੍ਰਭਾਤ ਕਰੇ ਹਿਤ ਚੀਤ।*
*ਵਾਹਿਗੁਰੂ ਪੁਨ ਮੰਤ੍ਰ ਸੁ ਜਾਪ।*
*ਕਰੇ ਇਸਨਾਨ ਪੜੇ ਜਪ ਜਾਪ। (ਭਾਈ ਨੰਦ ਲਾਲ)*
*ਜੇ ਕੁਰਹਿਤੀਏ ਜਗ ਦਰਸਾਵਤ।*
*ਪਾਹੁਲ ਪੀਇ ਕੁਕਰਮ ਕਮਾਵਤ।*
*ਤਿਨ ਸੋ ਬਰਤਨ ਨਾਹਿ ਮਿਲਾਵੈ*
*ਰਹਿ ਅਲਗ ਪਰਮ ਸੁਖ ਪਾਵੈ। (ਭਾਈ ਦੇਸਾ ਸਿੰਘ)*

ਸਤਿਗੁਰੂ ਦੇ ਉੱਪਰ ਦਸੇ ਢੰਗ ਅਨੁਸਾਰ ਨਾਮ ਬਾਣੀ ਦਾ ਅਭਿਆਸ ਕਰਨਾ ਅਤੇ ਸਿੱਖੀ ਰਹਿਤ ਮਰਿਆਦਾ ਦੀ ਪਾਲਣਾ ਕਰਦਿਆਂ ਸਿਖ ਅੰਮ੍ਰਿਤੁ ਨਾਲ ਭਰਪੂਰ ਹੋ ਜਾਂਦਾ ਹੈ। ਗੁਰਸਿਖਾ ਦੇ ਹਿਰਦੇ ਵਿਚ ਉਸ ਅੰਮ੍ਰਿਤੁ ਦੀ ਧਾਰਾ ਵੱਗ ਤੁਰਦੀ ਹੈ। ਅਜਿਹਾ ਅੰਮ੍ਰਿਤੁ ਜੀਵਨ ਜਿਉਂਦਾ ਹੋਇਆ ਗੁਰਸਿਖ ਰੋਗ ਸੋਗ ਬੁਢਾਪਾ ਤੇ ਹੋਰ ਦੁੱਖਾਂ ਤੋਂ ਮੁਕਤ ਹੋ ਕੇ ਅਮਰ ਪਦਵੀ ਨੂੰ ਪ੍ਰਾਪਤ ਕਰਦਾ ਹੈ।ਗੁਰਬਾਣੀ ਦਾ ਫੁਰਮਾਨ ਹੈ:-

*ਝਿਮਿ ਝਿਮਿ ਵਰਸੈ ਅੰਮ੍ਰਿਤੁ ਧਾਰਾ।*
*ਮਨੁ ਪੀਵੈ ਸੁਨ ਸਬਦ ਬੀਚਾਰਾ।*
*ਅਨਦ ਬਿਨੋਦ ਕਰੇ ਦਿਨ ਰਾਤੀ।*
*ਸਦਾ ਸਦਾ ਹਰਿ ਕੇਲਾ ਜੀਉ।* (102)
*ਜਰਾ ਮਰਾ ਨਹ ਵਿਆਪਈ ਫਿਰ ਦੂਖ ਨ ਪਾਇਆ॥*
*ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰ ਕਰਾਇਆ॥*
*ਸੋ ਜਾਨੈ ਜਿਨਿ ਚਾਖਿਆ ਹਰਿ ਨਾਮ ਅਮੋਲਾ॥*
*ਕੀਮਤ ਕਹੀ ਨ ਜਾਈਐ ਕਿਆ ਕਹਿ ਮੁਖ ਬੋਲਾ॥(808)*

ਖੰਡੇ ਦੀ ਪਾਹੁਲ ਰੂਪੀ ਅੰਮ੍ਰਿਤੁ ਸਹਾਈ ਹੁੰਦਾ ਹੈ। ਅੰਤਰ-ਆਤਮੇ ਪਹਿਲਾਂ ਤੋਂ ਹੀ ਮੌਜੂਦ ਹੈ।ਇਸ ਅੰਤਰੀਵੀ ਅੰਮ੍ਰਿਤੁ ਨੂੰ ਉਜਾਗਰ ਕਰਨ ਲਈ ਬਾਹਰੀ ਅੰਮ੍ਰਿਤੁ ਦੀ ਲੋੜ ਪੈਂਦੀ ਹੈ। ਗੁਰਬਾਣੀ ਪੜ੍ਹਨ ਅਤੇ ਨਾਮ ਅਭਿਆਸ ਨਾਲ ਅੰਤਰ-ਅੰਮ੍ਰਿਤੁ ਪ੍ਰਗਟ ਹੁੰਦਾ ਹੈ ਜੋ ਬਾਹਰੀ ਤੌਰ ਤੇ ਅੰਮ੍ਰਿਤਮਈ ਬੋਲਾਂ ਰਾਹੀਂ ਅਤੇ ਅੰਦਰੂਨੀ ਤੌਰ ਤੇ ਅਧਿਆਤਮਕ ਉਚਤਾ ਦਾ ਪ੍ਰਗਟਾਵਾ ਕਰਦਾ ਹੈ। *ਘਰ ਹੀ ਮਹਿ ਅੰਮ੍ਰਿਤੁ ਭਰਪੂਰ ਹੈ।*

*ਮਨਮੁਖਿ ਸਾਦੁ ਨ ਪਾਇਆ॥* (644)
*ਜਿਉਂ ਕਸਤੂਰੀ ਮਿਰਗ ਨ ਜਾਣੈ*
*ਭ੍ਰਮਦਾ ਭਰਮਿ ਭੁਲਾਇਆ॥*

ਵਿਅਕਤੀ ਦੇ ਮਨ ਨੂੰ ਘੇਰਾ ਪਾਏ ਹੋਏ ਵਿਕਾਰ ਅੰਤਰੀਵੀ ਅੰਮ੍ਰਿਤੁ ਨੂੰ ਉਜਾਗਰ ਨਹੀਂ ਹੋਣ ਦਿੰਦੇ। ਫੁਰਮਾਨ ਹੈ:

*ਅੰਤਰ ਅਭਿਮਾਨ ਦੁਖ ਭਰਮ ਹੈ*
*ਵਿਚਿ ਪੜ੍ਹਦਾ ਦੂਰਿ ਪਇਆਸ*

ਪਰ ਸ਼ਬਦ ਗੁਰੂ ਦੇ ਪ੍ਰਕਾਸ਼ ਨਾਲ ਸਦਗੁਣਾਂ ਦਾ ਵਿਕਾਸ ਹੁੰਦਾ ਹੈ ਅਤੇ ਅੰਤਰਮਈ ਅੰਮ੍ਰਿਤੁ ਦਾ ਪ੍ਰਗਟਾਵਾ ਹੁੰਦਾ ਹੈ। ਫੁਰਮਾਨ ਹੈ:

*ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ।*
*ਜੋ ਬੋਲੇ ਸੋ ਅੰਮ੍ਰਿਤ ਮੁਖਿ ਪਾਵੈ॥* (494) ਤਥਾ
*ਅੰਮ੍ਰਿਤ ਹਰਿ ਹਰਿ ਨਾਮੁ ਹੈ ਮੇਰੀ ਜਿੰਦੜੀਏ।*
*ਅੰਮ੍ਰਿਤ ਗੁਰਮਤਿ ਪਾਇ ਰਾਮ* (538) ਤਥਾ
*ਬਿਨ ਸਬਦੈ ਸਭੁ ਜਗੁ ਬਉਰਾਨਾ*
*ਬਿਰਥਾ ਜਨਮ ਗਵਾਇਆ॥*
*ਅੰਮ੍ਰਿਤ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥*

ਗੁਰਸਿਖ ਪੰਜਾਂ ਪਿਆਰਿਆਂ ਦੀ ਦਸੀ ਰਹਿਤ ਰੱਖਦੇ ਹੋਏ ਤੇ ਨਾਮ ਬਾਣੀ ਦਾ ਅਭਿਆਸ ਕਰਦੇ ਹੋਏ ਆਪਣੇ ਮਨ ਨਾਲ ਝਿੰਮ-ਝਿੰਮ ਵਰਸਦੀ ਅੰਮ੍ਰਿਤੁ ਧਾਰਾ ਪੀ ਕੇ ਤ੍ਰਿਪਤ ਅਤੇ ਸੰਤੁਸ਼ਟ ਹੋ ਜਾਂਦੇ ਹਨ।ਉਨ੍ਹਾਂ ਨੂੰ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ ਤੇ ਉਨ੍ਹਾਂ ਦਾ ਤਨ-ਮਨ ਸਦੀਵੀ ਅਨੰਦ ਨਾਲ ਭਰ ਜਾਂਦਾ ਹੈ। ਇਸ ਤਰ੍ਹਾਂ ਉਹ ਜੀਵਨ ਲਕਸ਼ ਪ੍ਰਾਪਤ ਕਰ ਲੈਂਦੇ ਹਨ।



99158-05100

# ਗੁਰੂ ਅਰਜਨ ਦੇਵ ਜੀ ਤੋ ਪ੍ਰਭਾਵਿਤ ਸਾਈਂ ਮੀਆਂ ਮੀਰ

ਸੰਪੂਰਨ ਸਿੰਘ

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਾਕਾ ਮੀਆਂ ਮੀਰ ਜੀ ਟਾਲ ਨਾ ਸਕੇ। ਉਹ ਸੋਚਦੇ ਹੀ ਰਹਿੰਦੇ, ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ, ਪਰ ਕਿਉ? ਆਪ ਗੁਰੂ ਸਾਹਿਬ ਨੂੰ ਦਿਲੋਂ ਪਿਆਰ ਕਰਦੇ ਸਨ ਤੇ ਉਨ੍ਹਾਂ ਨੂੰ ਮੁਦਬੱਰ ਅਤੇ ਰਹਿਨੁਮਾ ਸਮਝਦੇ ਸਨ। ਪਰ ਕਰਨੀ ਰੱਬ ਦੀ ਕਿ ਬਾਦਸ਼ਾਹ ਜਹਾਂਗੀਰ ਨੇ ਤਖ਼ਤ ਤੇ ਬੈਠਦਿਆਂ ਹੀ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਜਹਾਂਗੀਰ ਦੇ ਇਸ ਕਾਰੇ ਨੂੰ ਉਹ ਮਹਾਂਦੋਸ਼ ਕਹਿੰਦੇ ਸਨ ਤੇ ਸਾਰੀ ਉਮਰ ਉਹ ਬਾਦਸ਼ਾਹ ਨੂੰ ਉਸ ਦੇ ਇਸ ਕੁਕਰਮ ਲਈ ਮੁਆਫ਼ ਨਾ ਕਰ ਸਕੇ। ਉਹ ਜੱਦ ਵੀ ਜਹਾਂਗੀਰ ਨੂੰ ਮਿਲਦੇ ਉਨ੍ਹਾਂ ਦੇ ਦਿਲ ਵਿੱਚ ਇੱਕ ਖਲਸ਼ ਜਿਹੀ ਉਠਦੀ ਤੇ ਉਨ੍ਹਾਂ ਦੀ ਬੇਚੈਨੀ ਵੱਧ ਜਾਂਦੀ।

ਆਉ ਤਾਂ ਅਸੀਂ ਸਾਈਂ ਮੀਆਂ ਮੀਰ ਜੀ ਦੀ ਹਸਤੀ ਤੇ ਉਸਦੇ ਗੁਰੂ ਘਰ ਨਾਲ ਪਿਆਰ ਦੀ ਚਰਚਾ ਕਰੀਏ ਅਤੇ ਇਹ ਜਾਨਣ ਦੀ ਕੋਸ਼ਿਸ਼ ਕਰੀਏ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਕੀ ਕਾਰਨ ਸਨ । ਸਿੱਖ ਇਤਿਹਾਸ ਵਿੱਚ ਮੀਆਂ ਮੀਰ ਜੀ ਦਾ ਨਾਂ ਜਿਤਨਾ ਉਜਾਗਰ ਹੈ, ਉਤਨਾ ਹੀ ਘੱਟ ਸਿੱਖ ਜਗਤ ਉਨ੍ਹਾਂ ਬਾਰੇ ਜਾਣਦਾ ਹੈ। ਇੱਕ ਦੋ ਪ੍ਰਚਲਤ ਸਾਖੀਆਂ ਤੋਂ ਛੁੱਟ ਕਦੇ ਕਿਸੇ ਨੇ ਉਸ ਪਾਵਨ ਤੇ ਮਹਾਨ ਸ਼ਖਸੀਅਤ ਬਾਰੇ ਹੋਰ ਕੁਝ ਵੀ ਨਹੀਂ ਸੁਣਿਆ ਇਹ ਜਾਣ ਕੇ ਸਭ ਨੂੰ ਹੈਰਾਨਗੀ ਭਰੀ ਖੁਸ਼ੀ ਹੋਵੇਗੀ ਕਿ ਮੀਆਂ ਮੀਰ ਨਾਂ ਸਿਰਫ ਮੁਸਲਮਾਨਾਂ ਦੇ ਪੀਰ, ਗੁਰੂ ਸਾਹਿਬਾਨ ਦੇ ਪਰਮ ਮਿੱਤਰ, ਅਕਬਰ ਜਹਾਂਗੀਰ, ਨੂਰ ਜਹਾਨ, ਸ਼ਾਹਜਹਾਨ ਤੇ ਦਾਰਾ ਸ਼ਿਕੋਰ ਦੇ ਮੁਰਸ਼ਦ ਸਨ, ਸਗੋਂ ਇੱਕ ਐਸੇ ਵਿਆਕਤੀ ਸਨ, ਜਿਨ੍ਹਾਂ ਦੀ ਸਖਸ਼ੀਅਤ ਨੇ ਪੰਜਾਬ ਅਤੇ ਦਿੱਲੀ ਉੱਤੇ ਡੂੰਘੀ ਤੇ ਅਮਿਟ ਛਾਪ ਲਾਈ ਸੀ। ਗੁਰੂ ਅਰਜਨ ਦੇਵ ਨੇ ਜੱਦ ਮੀਆਂ ਮੀਰ ਨੂੰ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਨੀਂਹ ਪੱਥਰ ਰੱਖਣ ਲਈ ਕਿਹਾ ਤਾਂ ਗੁਰੂ ਸਾਹਿਬ ਦੀ ਇਸ ਚੋਣ ਦੀ ਦਾਦ ਦੇਣ ਵਾਲੀ ਸੀ।

ਮੀਆਂ ਮੀਰ ਦਾ ਪੂਰਾ ਨਾਂ ਮੀਰ ਮੁਯੀਨ ਉਲ ਅਸਲਮ ਸੀ। ਲੋਕੀਂ ਅਦਬ ਤੇ ਸਤਿਕਾਰ ਨਾਲ ਆਪ ਨੂੰ ਮੀਆਂ ਮੀਰ ਕਹਿੰਦੇ ਸਨ। ਮੀਆਂ ਫਾਰਸੀ ਜ਼ੁਬਾਨ ਦਾ ਸ਼ਬਦ ਹੈ, ਜਿਸ ਦਾ ਮਤਲਬ ਜਨਾਬ ਜਾਂ ਛਜਰੌਂ ਹੁੰਦਾ ਹੈ। ਆਪ ਦਾ ਜਨਮ ਕਾਜ਼ੀ ਸਾਂਈ ਦਿੱਤਾ ਜੀ ਦੇ ਘਰ 1531 ਈਸਵੀਂ ਵਿੱਚ ਸਸਤਾਨ ਸ਼ਹਿਰ ਵਿੱਚ ਹੋਇਆ। ਸਿੰਧ ਇਲਾਕੇ ਵਿੱਚ ਸਿਸਤਾਂਨ ਬਖ਼ਰ ਦੇ ਨੇੜੇ ਇੱਕ ਬਹੁਤ ਹੀ ਵੱਡੀ ਮੰਡੀ ਸੀ। ਆਪ ਦੇ ਤਿੰਨ ਭਰਾ ਕਾਜ਼ੀ ਬੋਲਣ, ਕਾਜ਼ੀ ਉਸਮਾਨ, ਕਾਜ਼ੀ ਤਾਹਿਰ ਸਨ। ਆਪ ਦੀਆਂ ਦੋ ਭੇਣਾਂ ਜਲਾਲ ਤੇ ਜਮਾਲ ਵੀ ਸਨ। ਆਪ ਦੇ ਵਾਲਿਦ ਨੇ ਆਪ ਲਈ ਇੱਕ ਅੱਛੇ ਉਸਤਾਦ ਦੀ ਚੋਣ ਕੀਤੀ। ਉਹ ਚਾਹੁੰਦੇ ਸੀ ਕਿ ਰੂਹਾਨੀਅਤ ਦੀ ਤਾਲੀਮ ਨਾਲ ਮੀਰ ਜੀ ਮਾਲਾ ਮਾਲ ਹੋ ਜਾਣ। ਉਸ ਜਮਾਨੇ ਵਿੱਚ ਸ਼ਾਇਦ ਲੋਕ ਜ਼ਿਆਦਾ ਇਮਾਨਦਾਰ ਹੁੰਦੇ ਸਨ।

ਆਪ ਦੇ ਉਸਤਾਦ ਨੇ ਆਪ ਨੂੰ ਕੁਝ ਕੁ ਸਾਲ ਪੜ੍ਹਾਇਆ ਤੇ ਉਹ ਜੋ ਕੁਝ ਵੀ ਜਾਣਦੇ ਸਨ ਉਨ੍ਹਾਂ ਨੇ ਮੀਰ ਜੀ ਨੂੰ ਸਿੱਖਾ ਦਿੱਤਾ, ਪਰ ਇੱਕ ਐਸੀ ਘੜੀ ਆ ਗਈ ਜੱਦ ਮੀਆਂ ਮੀਰ ਨੇ ਉਹ ਸਭ ਕੁਝ ਜਾਣ ਲਿਆ ਜੋ ਉਸ ਦਾ ਉਸਤਾਦ ਜਾਣਦਾ ਸੀ ਤਾਂ ਫਿਰ ਆਪ ਦੇ ਉਸਤਾਦ ਨੇ ਕਿਹਾ, ਕਿ ਜੋ ਕੁਝ ਮੈਂ ਜਾਣਦਾ ਹਾਂ ਮੈਂ ਤੈਨੂੰ ਦੱਸ ਦਿੱਤਾ ਹੈ, ਹੋਰ ਜਾਣਕਾਰੀ ਲਈ ਤੈਨੂੰ ਕੋਈ ਹੋਰ ਉਸਤਾਦ ਲੱਭਣਾ ਪਵੇਗਾ। ਉੱਪਰ ਅਸੀਂ ਦੱਸ ਚੁੱਕੇ ਹਾਂ ਕਿ ਉਸ ਜਮਾਨੇ ਵਿੱਚ ਲੋਕ ਬਹੁਤ ਇਮਾਨਦਾਰ ਹੁੰਦੇ ਸਨ। ਅੱਜਕੱਲ ਦੇ ਉਸਤਾਦ ਹੱਥ ਆਏ ਸ਼ਾਗਿਰਦ ਨੂੰ ਸੁਖਾਲਿਆਂ ਜਾਣ ਨਹੀਂ ਦਿੰਦੇ। ਮੀਆਂ ਮੀਰ ਕਿਸੇ ਹੋਰ ਉਸਤਾਦ ਪਾਸ ਚੱਲੇ ਗਏ। ਇਸ ਤਰ੍ਹਾਂ ਆਪ ਨੂੰ ਕਈ ਉਸਤਾਦ ਬਦਲਣੇ ਪਏ। ਉਨ੍ਹਾਂ ਦੇ ਆਖਰੀ ਉਸਤਾਦ ਖਵਾਜਖਿਜਰ ਸੀ। ਦੀਨਿਆਤ ਤੇ ਫ਼ਲਸਫ਼ੇ ਵਿੱਚ ਆਪ ਦਾ ਕੋਈ ਸਾਨੀ ਨਹੀਂ ਸੀ। ਪੀਰ ਜੀ ਖਵਾਜਾ ਸਾਹਿਬ ਪਾਸ ਪੜ੍ਹਨ ਲੱਗ ਗਏ। ਜੋ ਖਵਾਜਾ ਕਹਿੰਦੇ, ਆਪ ਕਰਦੇ। ਅੰਤ ਇੱਕ ਘੜੀ ਆ ਗਈ ਕਿ ਜਿਥੇ ਤੱਕ ਖਵਾਜਾ ਖਿਜ਼ਰ ਦੀ ਜਾਣਕਾਰੀ ਸੀ, ਉਥੇ ਹੀ ਮੀਆਂ ਮੀਰ ਵੀ ਪਹੁੰਚ ਗਏ। ਖਵਾਜਾ ਆਪ ਜੀ ਨਾਲ ਬਹੁਤ ਖੁਸ਼ ਹੋਏ

ਆਪ ਨੂੰ ਗੱਲ ਨਾਲ ਲਾ ਲਿਆ ਤੇ ਕਿਹਾ ਮੀਰ ਜੀ ਆਪ ਜੀ ਉਹ ਸਭ ਕੁਝ ਜਾਣ ਗਏ ਹੋ ਜੋ ਮੈਂ ਜਾਣਦਾ ਹਾਂ। ਪਰ ਮੀਆਂ

ਜੀ ਨੂੰ ਕਿਹਾ ਕਿ, ਮੇਰੀ ਅਜੇ ਤ੍ਰਿਪਤੀ ਨਹੀਂ ਹੋਈ। ਮੈਂ ਰਹਿਸਵਾਦ ਦੇ ਹਰ ਸਬਕ ਨੂੰ ਪੜ੍ਹਨਾ ਚਾਹੁੰਦਾ ਹਾਂ। ਤੁਸੀਂ ਮੈਨੂੰ ਕਿਸੀ ਐਸੇ ਕਾਮਲ ਮੁਰਸ਼ਦ ਦੀ ਦੱਸ ਪਾਉ ਜਿਸ ਪਾਸੋਂ ਮੈਂ ਬਾਕੀ ਦੀ ਉਮਰ ਗੁਜ਼ਾਰ ਸਕਾਂ। ਰੂਹਾਨੀਅਤ ਵੱਲ ਇਹੋ ਜਿਹਾ ਅਸੀਮ ਜਜ਼ਬਾ ਤੇ ਪਿਆਰ ਵੇਖ ਖਵਾਜਾ ਜੀ ਨੇ ਆਪ ਨੂੰ ਮੌਲਾਨਾ ਸਯਦ ਅਲਾਹ ਦੇ ਪਾਸ ਚਿੱਠੀ ਦੇ ਕੇ ਲਾਹੌਰ ਭੇਜਿਆ ਤੇ ਆਪ ਨੂੰ ਤਾਕੀਦ ਕੀਤੀ ਕਿ ਮੌਲਾਨਾ ਸਾਹਿਬ ਦੇ ਕਦਮਾਂ ਵਿੱਚ ਜਾ ਗਿੜਗੜਾਉ। ਉਹ ਤੁਹਾਨੂੰ ਦੀਨਿਆਤ ਇਲੱਮ ਨਾਲ ਮਾਲਾਮਾਲ ਕਰਨਗੇ। ਉਸ ਵਕਤ ਤੱਕ ਮੀਆਂ ਜੀ ਦੇ ਸਿਰ ਤੋਂ ਪਿਓ ਦਾ ਸਾਯਾ ਉੱਠ ਚੁੱਕਿਆ ਸੀ। ਆਪ ਦੀ ਮਾਤਾ ਨੇ ਖੁਸ਼ੀ ਖੁਸ਼ੀ ਆਪ ਨੂੰ ਵਿਦਾ ਕੀਤਾ। ਵਿਦਾਇਗੀ ਦੇ ਵਕਤ ਖਵਾਜਾ ਸਾਹਿਬ ਨੇ ਆਪਣੀ ਸ਼ਫਕਤ ਨਾਲ ਆਪ ਨੂੰ ਨਿਵਾਜਿਆ। ਲਾਹੌਰ ਪਹੁੰਚਣ ਵੇਲੇ ਆਪ ਦੀ ਉਮਰ 25 ਸਾਲ ਦੀ ਹੋ ਚੁੱਕੀ ਸੀ। ਮੌਲਾਨਾ ਸਯਦ ਅਲਾਹ ਨੇ ਆਪ ਨੂੰ ਆਪਣੀ ਸ਼ਾਗਿਰਦੀ ਵਿੱਚ ਕਬੂਲ ਕੀਤਾ। ਉਹ ਆਪ ਦੇ ਅੰਦਰਲੇ ਵਿਸ਼ੇਸ਼ ਗੁਣਾ ਨੂੰ ਬਹੁਤ ਜਲਦੀ ਭਾਂਪ ਗਏ। ਮੌਲਾਨਾ ਜੀ ਕਾਫ਼ਰ ਤੇ ਕੁਫ਼ਰ ਸ਼ਬਦ ਨੂੰ ਇਸਤੇਮਾਲ ਨਹੀਂ ਸੀ ਕਰਦੇ।

ਮੀਆਂ ਮੀਰ ਨੂੰ ਐਸੀ ਤਾਲੀਮ ਦਿੱਤੀ ਕਿ ਉਨ੍ਹਾਂ ਨੂੰ ਕਾਦਰ ਤੇ ਉਸ ਦੀ ਕੁਦਰਤ ਨਾਲ ਰਜਵਾਂ ਪਿਆਰ ਹੋ ਗਿਆ। ਰੋਜਾਨਾ ਹੀ ਪੜ੍ਹਾਈ ਖਤਮ ਕਰ ਮੀਰ ਜੀ ਕਬਰਿਸਤਾਨ ਜਾਂ ਬਾਗਾਂ ਵਿੱਚ ਚਲੇ ਜਾਂਦੇ। ਘੱਟ ਖਾਣਾ, ਘੱਟ ਸੋਣਾ ਤੇ ਥੋੜਾ ਬੋਲਣਾ ਆਪ ਨੂੰ ਚੰਗਾ ਲੱਗਦਾ ਸੀ। ਜਿਨ੍ਹਾਂ ਦਿਨਾਂ ਵਿੱਚ ਮੀਆਂ ਮੀਰ ਲਾਹੌਰ, ਮੌਲਾਨਾ ਸਾਹਿਬ ਪਾਸ ਪੜ੍ਹਦੇ ਸੀ, ਉਸ ਵੇਲੇ ਗੁਰੂ ਰਾਮਦਾਸ ਜੀ ਸਿੱਖਾਂ ਦੇ ਚੌਥੇ ਗੁਰੂ ਦੇ ਤੌਰ ਤੇ ਸਿੱਖ ਸੰਗਤਾਂ ਦੀ ਅਗਵਾਈ ਕਰ ਰਹੇ ਸਨ। ਮੌਲਾਨਾ ਸਾਹਿਬ ਤੇ ਮੀਆਂ ਮੀਰ ਜੀ ਉਨ੍ਹਾਂ ਦੇ ਪਰਵਚਨ ਸੁਨਣ ਨੂੰ ਕਈ ਦਫਾ ਗਏ। ਉਹ ਪਰਵਚਨ ਸੁਣ ਕੇ ਗੱਦ ਗੱਦ ਹੁੰਦੇ। ਸੰਗਤ ਵਿੱਚ ਜਾ ਕੇ ਉਨ੍ਹਾਂ ਨੂੰ ਰੂਹਾਨੀ ਖੁਸ਼ੀ ਹੁੰਦੀ। ਜਦੋਂ ਗੁਰੂ ਅਰਜਨ ਦੇਵ ਜੀ ਨਾਲ ਮੀਆਂ ਮੀਰ ਦੀ ਭੇਂਟ ਹੋਈ ਤਾਂ ਸਿੱਖ ਸੰਪ੍ਰਦਾ ਤੇ ਸਿੱਖ ਮਰਯਾਦਾ ਨਾਲ ਆਪ ਦੀ ਭਲੀ ਭਾਂਤ ਜਾਣਕਾਰੀ ਹੋ ਚੁੱਕੀ ਸੀ। ਮੀਆਂ ਜੀ ਕਾਦਯਾਨੀ School of Thoughts ਨਾਲ ਮੁਨਾਸਬਤ ਰੱਖਦੇ ਸੀ। ਕੱਟੜਤਾ ਇਨ੍ਹਾਂ ਵਿੱਚ ਨਾਮ ਮਾਤਰ ਵੀ ਨਹੀਂ ਸੀ। ਰੱਬ ਨੂੰ ਪਾਉਣਾ ਉਸ ਦੇ ਨਾਮ ਦਾ ਸਿਮਰਨ ਕਰਨਾ ਹੀ ਉਨ੍ਹਾਂ ਦਾ ਇੱਕੋ ਇੱਕ ਮੰਤਵ ਸੀ। ਇਹੋ ਮੰਤਵ ਸਿੱਖ ਸੰਗਤਾਂ ਦਾ ਵੀ ਸੀ। ਕਹਿੰਦੇ ਹਨ ਕਿ ਹਮਖ਼ਿਆਲ ਲੋਕਾਂ ਦਾ ਇੱਕਠਾ ਹੋਣਾ ਸੁਭਾਵਕ ਹੀ ਹੁੰਦਾ ਹੈ।

***ਕੁੰਦ ਹੱਮ ਜਿਨਸ ਬਾ ਜਿਨਸ ਹਮਪਰਵਾਜ਼।।***
***ਕਬੂਤਰ-ਬਾ-ਕਬੂਤਰ ਬਾਜ਼-ਬ-ਬਾਜ਼।।***
***Birds of same feather flock together.***

ਸਾਂਝੇ ਵਿਚਾਰਾਂ ਕਰਕੇ ਗੁਰੂ ਅਰਜਨ ਦੇਵ ਤੇ ਮੀਆਂ ਮੀਰ ਦੀ ਆਪਸੀ ਨੇੜਤਾ ਵੱਧਦੀ ਗਈ। ਗੁਰੂ ਅਰਜਨ ਦੇਵ ਜੀ ਨੇ ਮੀਆਂ ਮੀਰ ਨੂੰ ਗਹਿਰ ਗੰਭੀਰ ਤੇ ਪੀਰਾਂ ਦਾ ਪੀਰ ਕਿਹਾ ਸੀ। ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂਗੱਦੀ ਸੰਭਾਲੀ ਤਾਂ ਮੀਆਂ ਮੀਰ ਜੀ ਨੇ ਆਪ ਜੀ ਨੂੰ ਦਸਤਾਰ ਭੇਜੀ ਸੀ। ਉਸ ਤੋਂ ਬਾਅਦ ਤਾਂ ਮੀਆਂ ਮੀਰ ਜੀ ਦਾ ਅੰਮ੍ਰਿਤਸਰ ਆਉਣਾ ਜਾਣਾ ਸ਼ੁਰੂ ਹੋ ਗਿਆ। ਸਿੱਖ ਇਤਿਹਾਸ ਅਨੁਸਾਰ ਇਨ੍ਹਾਂ ਦੋਹਾਂ ਸ਼ਖਸੀਅਤਾਂ ਵਿੱਚ (ਗੁਰੂ ਅਰਜਨ ਦੇਵ ਜੀ ਅਤੇ ਮੀਆਂ ਮੀਰ ਜੀ) ਲੰਮੇ ਸਮੇਂ ਤੱਕ ਧਰਮ ਚਰਚਾ ਹੁੰਦੀ ਰਹਿੰਦੀ ਸੀ। ਪ੍ਰਿੰ. ਸਤਬੀਰ ਸਿੰਘ ਜੀ ਅਨੁਸਾਰ ਇੱਕ ਵਾਰੀ ਬ੍ਰਹਮਗਿਆਨੀ ਦੀ ਅਠਵੀਂ ਅਸ਼ਟਪਦੀ ਉੱਪਰ ਕਈ ਦਿਨ ਵਿਚਾਰ ਹੁੰਦੀ ਰਹੀ। ਹਜਾਰਾਂ ਲੋਕ ਇਨ੍ਹਾਂ ਦੋਹਾਂ ਮਹਾਂਪੁਰਖਾਂ ਦਾ ਧਰਮ ਨਾਲ ਪਿਆਰ ਵੇ ਖ ਕੇ ਪ੍ਰਸੰਨ ਤੇ ਗੱਦ ਗੱਦ ਹੁੰਦੇ। 1588 ਈਸਵੀਂ ਵਿੱਚ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸਰੋਵਰ ਦੇ ਐਨ ਵਿਚਕਾਰ ਅਨੋਖਾ ਸਾਂਝਾ, ਚੋਹਾਂ ਵਰਨਾ ਲਈ ਖੁੱਲਾ ਤੇ ਧਰਮਾਂ ਦਾ ਵਿਤਕਰਾ ਮੇਟਣ ਵਾਲਾ ਕੀਰਤਨ ਦਾ ਗੜ੍ਹ ਬਣਾਉਣ ਦਾ ਫੈਸਲਾ ਕੀਤਾ। ਇਹ ਇੱਕ ਅਨੋਖਾ ਖਿਆਲ ਸੀ। ਇਸ ਖਿਆਲ ਪਿਛੇ ਗੁਰੂ ਅਰਜਨ ਜੀ ਦੀ ਦੂਰ ਦ੍ਰਿਸ਼ਟਤਾ ਦੀ ਦਾਦ ਦੇਣੀ ਪੈਂਦੀ ਹੈ। ਜੇ ਮੰਦਰ ਅਨੋਖਾ ਬਨਾਉਣਾ ਹੈ ਤਾਂ ਉਸ ਦੀ ਆਧਾਰ ਸ਼ਿਲਾ ਵੀ ਕਿਸੇ ਦੂਜੇ ਧਰਮ ਦੇ ਪੀਰ ਤੋਂ ਰਖਾਈ ਜਾਵੇ। ਜਿਸ ਨਾਲ ਧਰਮ ਦੇ ਨਾਂ ਤੇ ਵਿਤਕਰੇ ਘੱਟ ਜਾਣ। ਇਸ ਕੰਮ ਲਈ ਗੁਰੂ ਸਾਹਿਬ ਨੇ ਮੀਰ ਜੀ ਨੂੰ ਕਿਹਾ ਜਿਨ੍ਹਾਂ ਨੇ ਇਸ ਤਜਵੀਜ ਨੂੰ ਖਿੜੇ ਮੱਥੇ ਪਰਵਾਨ ਕਰ ਕੇ ਉਨ੍ਹਾਂ ਨੀਂਹ ਪੱਥਰ ਰੱਖਿਆ। ਮੀਰ ਜੀ ਕੀਰਤਨ ਦੇ ਬਹੁਤ ਹੀ ਸ਼ੌਕੀਨ ਸਨ। ਇਸ ਨਾਲ ਸਾਂਝਾ ਹੋਰ ਪੱਕੀਆਂ ਹੋ ਗਈਆਂ। ਹਰਿਮੰਦਰ ਸਾਹਿਬ ਅਕਬਰ ਦੇ ਜ਼ਮਾਨੇ ਵਿੱਚ ਬਣਿਆ ਸੀ। ਸਿੱਖ ਸੰਗਤਾਂ ਦੀ ਗਿਣਤੀ ਵੱਧ ਰਹੀ ਸੀ। ਰੋਜ਼ ਕੀਰਤਨ ਹੁੰਦਾ, ਲੋਕ ਹੁੰਮ ਹੁੰਮਾ ਕੇ ਪਹੁੰਚਦੇ। ਰੋਜ਼ ਨਵੇਂ ਤੋਂ ਨਵੇਂ ਸ਼ਰਧਾਲੂ ਗੁਰਬਾਣੀ ਦੀ ਸ਼ਰਨ ਵਿੱਚ ਜੁੜਦੇ।

ਪਰ ਬਾਦਸ਼ਾਹ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਜੱਦ ਤਖ਼ਤ ਤੇ ਬੈਠਿਆ ਤਾਂ ਉਹ ਕੱਟੜਪੰਥੀ ਮੁਸਲਮਾਨਾਂ ਦੀ ਖੁਸ਼ੀ ਚਾਹੁੰਦਾ ਸੀ। ਅਕਬਰ ਕੱਟਰ ਪੰਥੀਆਂ ਦੀ ਚੱਲਣ ਨਹੀਂ ਸੀ ਦਿੰਦਾ। ਉਹ ਖੁਲੇ ਵਿਚਾਰਾਂ ਦਾ ਸੀ। ਜਹਾਂਗੀਰ ਦੀਨੀ ਮੁਸਲਮਾਨਾਂ ਨੂੰ ਖੁਸ਼ ਕਰੰਨ ਲਈ ਤੇ ਉਨ੍ਹਾਂ ਉੱਤੇ ਇਹ ਪ੍ਰਗਟ ਕਰਨ ਲਈ ਕਿ ਇਸਲਾਮ ਦਾ ਰਾਖਾ ਹੁਣ ਤਖਤ ਉੱਤੇ ਬੈਠਾ ਹੈ, ਉਸ ਨੇ ਗੁਰੂ ਅਰਜਨ ਦੇਵ ਦੀ ਸ਼ਹਾਦਤ ਦੇ ਹੁਕਮ ਜਾਰੀ ਕਰ ਦਿੱਤੇ। ਮੀਆਂ ਮੀਰ ਨੇ ਉਦੋਂ ਬਹੁਤ ਕੋਸ਼ਿਸ਼ ਕੀਤੀ ਕਿ ਸਾਕਾ ਟਲ ਜਾਵੇ ਪਰ ਧਾਰਮਕ ਜੋਸ਼ ਵਿੱਚ ਅੰਨ੍ਹੇ ਹੋਏ ਜਹਾਂਗੀਰ ਨੇ ਇੱਕ ਨਾ ਸੁਣੀ। ਗੁਰੂ ਅਰਜਨ ਦੇ ਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹਾਦਤ ਦਾ ਮੀਆਂ ਮੀਰ ਜੀ ਨੂੰ ਬਹੁਤ ਹੀ ਦੁੱਖ ਹੋਇਆ।ਜੋ ਕੁਝ ਅਕਬਰ ਦੇ ਜ਼ਮਾਨੇ ਵਿੱਚ ਨਹੀਂ ਸੀ ਹੋ ਸਕਦਾ ਉਹ ਕਟਰ ਪੰਥੀਆਂ ਨੇ ਜਹਾਂਗੀਰ ਦੀ ਬਾਦਸ਼ਾਹਤ ਵੇਲੇ ਕਰਵਾ ਲਿਆ। ਮਨ ਹੀ ਮਨ ਵਿੱਚ ਮੀਆਂ ਮੀਰ ਬਾਦਸ਼ਾਹ ਜਹਾਂਗੀਰ ਨਾਲ ਨਫ਼ਰਤ ਕਰਨ ਲੱਗ ਪਏ। ਉਹ ਬਾਰ-ਬਾਰ ਇਹ ਸੋਚਦੇ ਕਿ ਇੱਕ ਰੂਹਾਨੀ ਮੁਦਬੱਰ ਦੀ ਸ਼ਹਾਦਤ, ਪਰ ਕਿਉਂ? ਉਨ੍ਹਾਂ ਦੇ ਦਿਲ ਅੰਦਰ ਇਹ ਖਲਸ਼ ਸਦਾ ਤੇ ਅੰਤ ਤੱਕ ਰਹੀ।

ਮੀਆਂ ਮੀਰ ਇੱਕ ਖੁਦਾ ਰਸੀਦਾ ਫ਼ਕੀਰ ਸਨ। ਦੁਨਿਆਵੀ ਖਾਹਿਸ਼ਾਂ ਤੋਂ ਬਹੁਤ ਦੂਰ ਸਨ। ਖੁਦ ਜਹਾਂਗੀਰ ਆਪਣੀ ਕਿਤਾਬ ਤੋਜ਼ਿਕੇ ਜਹਾਂਗੀਰੀ ਵਿੱਚ ਲਿਖਦਾ ਹੈ ਕਿ ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਮੀਆਂ ਮੀਰ ਕੋਈ ਭੇਂਟ ਸਵੀਕਾਰ ਕਰ ਲਵੇ ਪਰ ਬੜੀ ਮੁਸ਼ਕਲ ਨਾਲ ਇੱਕ ਮ੍ਰਿਗ ਛਾਲ ਭੇਂਟ ਕਰਨ ਵਿੱਚ ਕਾਮਯਾਬ ਹੋ ਸਕਿਆ। ਇੱਕ ਸਮੇਂ ਜਹਾਂਗੀਰ ਮੀਆਂ ਮੀਰ ਦੀ ਅਜ਼ਮਤ ਤੋਂ ਇਨ੍ਹਾਂ ਪ੍ਰਭਾਵਿਤ ਹੋਇਆ ਕਿ ਉਹ ਤਾਜ ਤਖਤ ਛੱਡ ਕੇ ਸਨਿਆਸ ਧਾਰਨ ਕਰਨ ਲਈ ਤਿਆਰ ਹੋ ਗਿਆ, ਪਰ ਮੀਆਂ ਮੀਰ ਜੀ ਨੇ ਉਸ ਨੂੰ ਐਸਾ ਕਰਨ ਤੋਂ ਰੋਕਿਆ। ਮੀਰ ਜੀ ਨੇ ਫਰਮਾਇਆ, ਜਹਾਂਗੀਰ ਤੁਹਾਡੀ ਹਸਤੀ ਲੋਕ ਭਲਾਈ ਲਈ ਹੈ। ਤੁਹਾਡੇ ਇਨਸਾਫ਼ ਦੀ ਬਰਕਤ ਨਾਲ ਫ਼ਕੀਰ ਤੱਕ ਯਾਦ ਵਿੱਚ ਜੁੜੇ ਰਹਿੰਦੇ ਹਨ। ਲੋਕੀਂ ਸੁੱਖ ਨਾਲ ਕੰਮਾਂ ਵਿੱਚ ਲੱਗੇ ਹੋਏ ਹਨ। ਪਹਿਲਾਂ ਕੋਈ ਆਪਣੇ ਵਰਗਾ ਖਲਕਤ ਦੀ ਨਿਗਾਹਬਾਨੀ ਲਈ ਖੜਾ ਕਰ ਲਉ ਫਿਰ ਦੁਨੀਆ ਤਿਆਗਨ ਦਾ ਖਿਆਲ ਦਿਲ ਵਿੱਚ ਲੈ ਆਉਣਾ। ਜਹਾਂਗੀਰ ਨੇ ਮੀਆਂ ਮੀਰ ਨੂੰ ਦੋ ਖ਼ਤ ਵੀ ਲਿਖੇ ਸਨ ਜਿਨ੍ਹਾਂ ਵਿੱਚ ਬਰਕਤਾਂ ਮੰਗੀਆਂ ਸਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਕਈ ਸਾਲ ਗੁਜ਼ਰ ਗਏ। ਜਹਾਂਗੀਰ ਦੀ ਕੱਟੜਪੰਥੀਆਂ ਵਾਲੀ ਸੋਚ ਵਿੱਚ ਵੀ ਕਾਫੀ ਤਬਦੀਲੀ ਆ ਚੁੱਕੀ ਸੀ। ਉਹ ਖੁੱਲੇ ਵਿਚਾਰਾਂ ਵਾਲਾ ਹੋ ਗਿਆ ਤੇ ਨੈਤਿਕਤਿਆਂ ਦੀ ਰਹਿਨੁਮਾਈ ਵਿੱਚ ਹੀ ਰਾਜਸਿਕ ਫੈਸਲਾ ਕਰਨ ਨੂੰ ਤਰਜੀਹ ਦੇਣ ਲੱਗ ਪਿਆ ਸੀ। ਇੱਕ ਵਾਰ ਮੀਆਂ ਮੀਰ ਜੀ ਤੋਂ ਪੁੱਜੇ ਹੋਏ ਪੁਰਸ਼ ਦੇ ਲੱਛਣ ਪੁੱਛੇ ਤਾਂ ਮੀਆਂ ਮੀਰ ਜੀ ਨੇ ਫਰਮਾਇਆ, ਪੁੱਜਿਆ ਪੁਰਸ਼ ਉਹ ਹੈ ਜੋ ਵਾਸ਼ਨਾ ਨੂੰ ਰੋਕੇ , ਸੁਭਾ ਦਾ ਸ਼ੀਤਲ ਤੇ ਰਿਦੇ ਦਾ ਨਿਸ਼ਕਾਮ ਹੋਵੇ। ਸੁਹਜ ਹੀ ਸੁਹਜ ਉਸ ਦੀ ਵਰਤਣ ਹੋਵੇ।

• ਜਹਾਂਗੀਰ ਦਾ ਅਗਲਾ ਪ੍ਰਸ਼ਨ ਸੀ ਕਿ, ਐਸਾ ਕੋਈ ਹੈ ਵੀ ਤਾਂ ਮੀਆਂ ਮੀਰ ਨੇ ਕਿਹਾ, ਗੁਰੂ ਅਰਜਨ ਦੇਵ ਜੀ ਐਸੇ ਹੀ ਸਨ ਜਿਨ੍ਹਾਂ ਨੂੰ ਤੇਰੀ ਗਲਤ ਨੀਤੀਆਂ ਨੇ ਖਤਮ ਕਰਵਾ ਦਿੱਤਾ ਹੁਣ ਉਨ੍ਹਾਂ ਦੀ ਥਾਂ ਗੁਰੂ ਹਰ ਗੋਬਿੰਦ ਜੀ ਹਨ। ਮੈਨੂੰ ਤੁਸਾਂ ਉਦੋਂ ਕਿਉਂ ਨਾ ਦੱਸਿਆ? ਜਹਾਂਗੀਰ ਨੇ ਕਿਹਾ। ਉਦੋਂ ਤੂੰ ਸੁਣਦਾ ਹੀ ਕਿਥੇ ਸੀ, ਮੈਂ ਕਿਸ ਨੂੰ ਦੱਸਦਾ। ਮੀਰ ਜੀ ਨੇ ਜਵਾਬ ਵਿੱਚ ਫਰਮਾਇਆ। ਬਾਦਸ਼ਾਹ ਜਹਾਂਗੀਰ ਅਵਾਕ ਹੋ ਨਮਸਕਾਰ ਕਰਕੇ ਆਪਣੇ ਮਹਿਲਾਂ ਨੂੰ ਚਲਾ ਗਿਆ। ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਇਸ ਤਰਾਂ ਲਿਖਿਆ ਹੈ ਕਿ

*ਨਹੀਂ ਪੀਰ ਢਗ ਬੋਲਯੋ ਗਯੋ,*
*ਕਰ ਬੰਦਨ ਘਰ ਆਵਤ ਭਯੋ।।*

ਉਸ ਤੋਂ ਬਾਅਦ ਜਦ ਤੱਕ ਜਹਾਂਗੀਰ ਤਖਤ ਤੇ ਰਿਹਾ ਗੁਰੂ ਘਰ ਵੱਲ ਸ਼ਰਧਾ ਹੀ ਰੱਖਦਾ ਰਹਿਆ। ਗੁਰੂ ਅਰਜਨ ਦੇ ਜੀ ਤੋਂ ਬਾਅਦ ਮੀਰ ਜੀ ਨੈ ਗੁਰੂ ਹਰਿਗੋਬਿੰਦ ਸਾਹਿਬ ਨਾਲ ਵੀ ਪਹਿਲਾਂ ਵਰਗਾ ਸਤਿਕਾਰ ਤੇ ਹਿੱਤ ਕਾਇਮ ਰੱਖਿਆ।

ਜਦ ਮੀਆਂ ਮੀਰ ਜੀ ਨੇ ਗੁਰੂ ਹਰਗੋਬਿੰਦ ਜੀ ਦੀ ਗ੍ਰਿਫਤਾਰੀ ਦਾ ਸੁਣਿਆ ਤਾਂ ਬਹੁਤ ਹੀ ਦੁੱਖੀ ਹੋਏ। ਆਪ ਤੁਰ ਕੇ ਦਿੱਲੀ ਗਏ ਤੇ ਪੀਰਾਂ ਫ਼ਕੀਰਾਂ ਤੇ ਵਲੀਆਂ ਨੂੰ ਇੱਕਠਾ ਕਰ ਕੇ ਗੁਰੂ ਹਰਗੋਬਿੰਦ ਸਾਹਿਬ ਦੀ ਅਜਮਤ ਤੇ ਵਡਿਆਈ ਬਾਰੇ ਜਹਾਂਗੀਰ ਨੂੰ ਦੱਸਿਆ। ਜਹਾਂਗੀਰ ਨੇ ਗੁਰੂ ਸਾਹਿਬ ਨੂੰ ਫੌਰਨ ਰਿਹਾ ਕਰਨ ਦੇ ਹੁਕਮ ਕਰ ਦਿੱਤੇ ਤੇ ਉਹ ਹੁਕਮ ਖੁਦ ਮੀਆਂ ਮੀਰ ਗਵਾਲੀਅਰ ਲੈ ਕੇ ਗਏ ਤੇ ਛੇਵੀਂ ਪਾਤਸ਼ਾਹੀ ਨੂੰ ਜੇਲ ਤੋਂ ਰਿਹਾ ਕਰਵਾ ਕੇ ਵਾਪਸ

ਲਾਹੌਰ ਪਰਤੇ।

ਆਪਣੇ ਉਸਤਾਦ ਮੌਲਾਨਾ ਦੇ ਦੇਹਾਂਤ ਤੋਂ ਬਾਅਦ ਆਪ ਲਾਹੌਰ ਤੋਂ ਸਰਹਿੰਦ ਚਲੇ ਗਏ। ਸਰਹਿੰਦ ਵਿੱਚ ਸ਼ੇਖ ਅਹਿਮਦ ਸਰਹੰਦੀ (ਜਨਮ 1567 ਮੌਤ 1625) ਦੀ ਸੰਗਤ ਕਰਨਾ ਚਾਹੁੰਦੇ ਸੀ ਤਾਂ ਕਿ ਉਨ੍ਹਾਂ ਤੋਂ ਰਹਿਸਵਾਦ ਬਾਬਤ ਹੋਰ ਡੂੰਘੀ ਜਾਣਕਾਰੀ ਹਾਸਲ ਕੀਤੀ ਜਾਵੇ। ਪਰ ਉਨ੍ਹਾਂ ਨੇ ਦੇਖਿਆ ਕਿ ਸ਼ੇਖ ਅਹਿਮਦ ਖੁੱਲੇ ਖਿਆਲਾਂ ਦਾ ਕੱਟੜ ਵੈਰੀ ਸੀ। ਉਹ ਪਿਛਾਂਹ ਖਿੱਚੂ ਖਿਆਲਾਂ ਦਾ ਸੀ ਪਰ ਮੀਆਂ ਮੀਰ ਜੀ ਨੂੰ ਉਨ੍ਹਾਂ ਬੰਦਿਆਂ ਵਿੱਚੋਂ ਸਨ ਜੋ ਧਰਮ ਦੇ ਮੁੱਢਲੇ ਅਸੂਲਾਂ ਦੇ ਤਿਆਗ ਤੋਂ ਬਿਨ੍ਹਾਂ ਦੂਜੇ ਮਤਾਂ ਦੇ ਵਿਰੁੱਧ ਸਾੜੇ ਨੂੰ ਬੰਦ ਕਰਨ ਦਾ ਉਪਰਾਲਾ ਕਰਦੇ ਸਨ। ਮੀਆਂ ਜੀ ਨੇ ਸਰਹਿੰਦ ਰਹਿਣਾ ਠੀਕ ਨਾ ਸਮਝਿਆ ਤੇ ਉਹ ਮੁੜ ਲਾਹੌਰ ਆ ਗਏ। ਸਰਹਿੰਦ ਜਾ ਕੇ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਕਟੱੜ ਪੰਥੀਆਂ ਦਾ ਸ਼ਾਹੀ ਦਰਬਾਰ ਵਿੱਚ ਕਾਫੀ ਦਬਦਬਾ ਹੈ। ਇਸ ਦੇ ਨਾਲ ਹੀ ਉਨ੍ਹਾਂ ਨੂੰ ਪੁਰਾਣੀ ਖਲਸ਼ ਚੇਤੇ ਆਉਂਦੀ ਕਿ ਗੁਰੂ ਅਰਜਨ ਦੀ ਸ਼ਹਾਦਤ ਪਰ ਕਿਉਂ? ਉਨ੍ਹਾਂ ਨੂੰ ਹੁਣ ਅੰਦਾਜਾ ਹੋ ਗਿਆ ਸੀ ਕਿ ਕੱਟੜ ਪੰਥੀਆਂ ਦੀ ਖੁਸ਼ੀ ਲੈਣ ਲਈ ਬਾਦਸ਼ਾਹ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਹੁਕਮ ਦਿੱਤੇ ਸਨ। ਜੋ ਅਕਬਰ ਦੇ ਜਮਾਨੇ ਵਿੱਚ ਨਹੀਂ ਸੀ ਹੋ ਸਕਦਾ ਕੱਟੜ ਪੰਥੀਆਂ ਨੇ ਜਹਾਂਗੀਰ ਤੋਂ ਕਰਵਾ ਲਿਆ।

ਵੈਸੇ ਮੀਆਂ ਮੀਰ ਨਿਮਰਤਾ ਦੀ ਮੂਰਤ ਸਨ ਤੇ ਦਿਖਾਵੇ ਨੂੰ ਸਦਾ ਨਿੰਦਦੇ ਸਨ। ਆਪਣੇ ਮਿੱਤਰਾਂ ਤੇ ਸੇਵਕਾਂ ਨੂੰ ਚੇਤਾਵਨੀ ਦਿੰਦੇ ਹੋਏ ਆਖਿਆ ਕਰਦੇ ਸਨ, ਦੇਖਿਉ ਮੇਰੀਆਂ ਹੱਡੀਆਂ ਨਾ ਵੇਚਣਾ, ਮੇਰੀ ਕਬਰ ਉੱਤੇ ਦੂਜਿਆਂ ਦੀ ਤਰਾਂ ਦੁਕਾਨ ਨਾ ਬਣਾ ਬੈਠਣਾ।

ਇੱਕ ਵਾਰ ਜਹਾਂਗੀਰ ਨੂੰ ਆਪ ਨੇ ਰਾਜ ਦੇ ਪ੍ਰਬੰਧ ਬਾਰੇ ਚਰਚਾ ਕਰਦੇ ਹੋਏ ਕਿਹਾ ਸੀ, ਸ਼ਰੀਰ ਦੀ ਹੋਂਦ ਕਾਇਮ ਰੱਖਣ ਲਈ ਰੋਟੀ ਇੱਕ ਮੁੱਖ ਲੋੜ ਹੈ, ਪਰ ਮਨੁੱਖ ਇੱਕਲਾ ਰੋਟੀ ਦੇ ਸਹਾਰੇ ਨਹੀਂ ਜੀਊਂਦਾ। ਰੂਹਾਨੀ ਮੰਗ ਉਸ ਉੱਪਰ ਭਾਰੀ ਹੋ ਜਾਂਦੀਆਂ ਹਨ ਤੇ ਇਨ੍ਹਾਂ ਦੀ ਲੋੜ ਸਰੀਰਕ ਮੰਗਾਂ ਨਾਲੋਂ ਵੀ ਬਹੁਤ ਵਧੇਰੇ ਹੋ ਜਾਂਦੀ ਹੈ। ਰੂਹਾਨੀ ਮੰਗਾਂ ਦੀ ਪੂਰਤੀ ਲਈ ਮਨੁੱਖ ਹਿੰਸਾ ਤੋਂ ਬਚਾਉ ਲੋੜਦਾ ਹੈ ਤੇ ਅਜਿਹਾ ਕਰਨਾ ਰਾਜ ਦੇ ਜਿੰਮੇਵਾਰੀ ਬਣਦੀ ਹੈ। ਇਬਨੇ ਅਰਬੀ ਇੱਕ ਪਰਮਾਤਮਾ ਦਾ ਵਿਸ਼ਵਾਸ਼ੀ ਸੀ। ਉਸ ਨੂੰ ਯਕੀਨ ਸੀ ਕਿ ਧਾਰਮਕ ਵਿਸ਼ਵਾਸ਼ਾਂ ਦੇ ਸਾਰੇ ਰੂਪ ਸੱਚੇ ਹਨ। ਭਾਂਵੇ ਜਹਾਂਗੀਰ ਮੀਆਂ ਮੀਰ ਦੀ ਸੰਗਤ ਵਿੱਚ ਬਹੁਤ ਸਮਾਂ ਗੁਜ਼ਾਰਨਾ ਚਾਹੁੰਦੇ ਸਨ ਪਰ ਮੀਆਂ ਮੀਰ ਦੀ ਨਜਰਾਂ ਵਿੰਚ ਜਹਾਂਗੀਰ ਨੂੰ ਉਹ ਅਜ਼ਮਤ ਨਾ ਮਿਲ ਸਕੀ ਜਿਸ ਦੇ ਉਹ ਮੁਤਲਾਸ਼ੀ ਸਨ। ਬਾਦਸ਼ਾਹ ਦੀਆਂ ਉਹ ਕਮਜ਼ੋਰ ਕੜੀਆਂ ਜਿਨ੍ਹਾਂ ਕਮਜ਼ੋਰ ਵਲਵਲਿਆਂ ਅੰਦਰ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੁਕਮ ਦਿੱਤੇ ਸਨ। ਇਤਿਹਾਸ ਇਸ ਗੱਲ ਦਾ ਸਾਖਸ਼ੀ ਹੈ ਅਤੇ ਪ੍ਰਿੰ: ਸਤਬੀਰ ਸਿੰਘ ਇਸ ਗੱਲ ਦੀ ਪੁਸ਼ਟੀ ਕਰਦੇ ਹਨ (ਆਪਣੀ ਕਿਤਾਬ ਪੁਰਾਤਨ ਇਤਿਹਾਸਕ ਜੀਵਨੀਆਂ 1975 ਵਿੱਚ ਪ੍ਰਕਾਸ਼ਤ) ਕਿ ਇੱਕ ਵਾਰ ਜਹਾਂਗੀਰ ਨੇ ਮੀਆਂ ਜੀ ਨੂੰ ਦਿੱਲੀ ਬੁਲਾਵਾ ਭੇਜਿਆ। ਕਈ ਧਰਮ ਚਰਚਾਵਾਂ ਹੋਈਆਂ। ਦਰਬਾਰ ਵਿੱਚ ਉਲਮਾਂ ਤੇ ਮੁਦਬਰ ਲੋਕ ਬੈਠੇ ਸਨ। ਜਦੋਂ ਆਪ ਮੁੜਨ ਲੱਗੇ ਤਾਂ ਅਜਮਤ ਤੇ ਅਦਬ ਵਜੋਂ ਸਾਰੇ ਦਰਬਾਰੀ ਖੜੇ ਹੋ ਗਏ। ਜਹਾਂਗੀਰ ਨੇ ਅਰਜ ਕੀਤੀ ਕਿ ਉਹ ਕੁਝ ਮੰਗਣ ਤਾਂ ਆਪ ਜੀ ਨੇ ਜਵਾਬ ਵਿੱਚ ਕਿਹਾ ਕਿ ਮੈਂ ਮੰਗਣਾ ਪਸੰਦ ਨਹੀਂ ਕਰਦਾ ਪਰ ਜੇ ਤੁਸੀ ਮੇਰੀ ਖ਼ਾਹਿਸ ਪੂਰੀ ਕਰਨਾ ਹੀ ਚਾਹੁੰਦੇ ਹੋ ਤਾਂ ਪ੍ਰਣ ਕਰੋ ਕਿ ਮੇਰੀ ਖ਼ਾਹਿਸ ਪੂਰੀ ਕੀਤੀ ਜਾਵੇਗੀ। ਬੇਸ਼ਕ ਜਹਾਂਗੀਰ ਨੇ ਕਿਹਾ ਤਾਂ ਮੀਆਂ ਮੀਰ ਨੇ ਜਵਾਬ ਦਿੱਤਾ ਕਿ ਮੇਰੀ ਖਾਹਿਸ਼ ਹੈ ਕਿ ਬਾਦਸ਼ਾਹ ਫਿਰ ਮੈਨੂੰ ਆਪਣੇ ਪਾਸ ਬੁਲਾਉਣ ਦੀ ਖੇਚਲ ਨਹੀਂ ਕਰਨਗੇ

***ਜ਼ਰਾ ਸਾ ਪਾਨੇ ਕੀ ਚਾਹਤ ਮੇਂ,***
***ਬਹੁਤ ਕੁਝ ਛੂਟ ਜਾਤਾ ਹੈ।***
***ਨਦੀ ਕਾ ਸਾਥ ਦੇਨੇ ਸੇ,***
***ਸਮੁੰਦਰ ਰੂਠ ਜਾਤਾ ਹੈ ।***

***ਭਾਵ :-***

ਦੀਨੀ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਜਹਾਂਗੀਰ ਬਹੁਤ ਕੁਝ ਤੋਂ ਵਾਂਝਿਆ ਗਿਆ। ਦੀਨੀ ਉਲਮਾਂ ਸਿਆਣੇ ਸਨ, ਪਰ ਉਨ੍ਹਾਂ ਦੀ ਸੋਚ ਦੀ ਗਹਿਰਾਈ ਦਰਿਆਵਾਂ ਦੀ ਡੂਘਾਈ ਜਿਨੀ ਸੀ। ਮਿਆਂ ਮੀਰ ਸਮੁੰਦਰ ਸੀ ਜਿਸ ਦੀ ਗਹਿਰਾਈ ਹੂਣ ਤਕ ਨਾਪੀ ਨਹੀਂ ਜਾ ਸਕੀ।

ਮੀਆਂ ਮੀਰ ਜੀ 11 ਅਗਸਤ 1634 ਨੂੰ ਪੰਜ ਦਿਨ ਬੀਮਾਰ ਰਹਿ ਕੇ ਸ਼ਨੀਵਾਰ ਦੇ ਦਿਨ ਇਸ ਦੁਨਿਆ ਤੋਂ ਕੂਚ ਕਰ ਗਏ।



9417924009

# ਪਹਿਲੀ ਮੱਧ ਭਾਰਤੀ ਪੰਜਾਬੀ ਕਾਨਫ਼ਰੰਸ, ਇੰਦੌਰ (12 ਫ਼ਰਵਰੀ 2012)

ਡਾ. ਪਰਮਵੀਰ ਸਿੰਘ, ਸਿੱਖ ਵਿਸ਼ਵਕੋਸ਼ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪੰਜਾਬੀ ਬੋਲੀ ਦਾ ਇਤਿਹਾਸ ਕਿੰਨਾ ਪੁਰਾਣਾ ਹੈ, ਇਸ ਬਾਰੇ ਹਾਲੇ ਤੱਕ ਕੋਈ ਸਹੀ ਨਤੀਜੇ ਤੇ ਨਹੀਂ ਪਹੁੰਚਿਆ ਜਾ ਸਕਿਆ ਪਰ ਇਸ ਵਿਚਾਰ ਨਾਲ ਲਗਪਗ ਸਾਰੇ ਵਿਦਵਾਨ ਸਹਿਮਤ ਹਨ ਕਿ ਪੰਜਾਬੀ ਬੋਲੀ ਵਿੱਚ ਪਹਿਲਾਂ ਤੋਂ ਪ੍ਰਚਲਿਤ ਅੱਖਰਾਂ ਨੂੰ ਯੋਜਨਾਬੱਧ ਤਰੀਕੇ ਨਾਲ ਲਿਪੀਬੱਧ ਕਰਨ ਦਾ ਕਾਰਜ ਗੁਰੂ ਸਾਹਿਬਾਨ ਨੇ ਕੀਤਾ ਸੀ। ਪੰਜਾਬ ਦੇ ਲੋਕਾਂ ਤੇ ਗੁਰੂ ਸਾਹਿਬਾਨ ਦਾ ਪ੍ਰਭਾਵ ਸੀ ਅਤੇ ਏਸੇ ਕਰਕੇ ਉਨ੍ਹਾਂ ਦੁਆਰਾ ਪ੍ਰਵਾਹਿਤ ਕੀਤੇ ਸੰਦੇਸ਼ ਦੀ ਬੋਲੀ ਦਾ ਪ੍ਰਭਾਵ ਵੀ ਆਮ ਲੋਕਾਂ ਤੇ ਵਧੇਰੇ ਪਿਆ ਅਤੇ ਪੰਜਾਬ ਵਿੱਚ ਇਹ ਬੋਲੀ ਗੁਰਮੁਖੀ ਦੇ ਨਾਂ ਨਾਲ ਪ੍ਰਸਿੱਧ ਹੋਈ। ਪੰਜਾਬ ਵਿੱਚ ਜੰਮੇ ਬੱਚਿਆਂ ਦੀ ਇਹ ਮਾਂ-ਬੋਲੀ ਹੋਣ ਕਰਕੇ ਉਨ੍ਹਾਂ ਦੇ ਜੀਵਨ 'ਤੇ ਇਸ ਦਾ ਪ੍ਰਭਾਵ ਪੈਣਾ ਸਪਸ਼ਟ ਹੈ ਅਤੇ ਉਹ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਚਲੇ ਜਾਣ ਉਨ੍ਹਾਂ ਨੂੰ ਆਪਣੀ ਮਾਂ ਬੋਲੀ ਸੁਣਨ ਦੀ ਇੱਛਾ ਹਰ ਵੇਲੇ ਬਣੀ ਰਹਿੰਦੀ ਹੈ। ਘਰ-ਪਰਿਵਾਰ ਅਤੇ ਦਫ਼ਤਰੀ ਕੰਮ ਕਾਜ ਸਮੇਂ ਉਹ ਭਾਵੇਂ ਜਿਹੜੀ ਵੀ ਭਾਸ਼ਾ ਬੋਲਣ ਪਰ ਇਕਾਂਤ ਵਿੱਚ ਜਾਂ ਸਭਾਵਾਂ ਵਿੱਚ ਗੁਰਬਾਣੀ ਜਾਂ ਪੰਜਾਬੀ ਗਾਣਿਆਂ ਪ੍ਰਤੀ ਉਨ੍ਹਾਂ ਦੀ ਰੁਚੀ ਇਹ ਸਾਬਿਤ ਕਰਦੀ ਹੈ ਕਿ ਉਹ ਆਪਣੀ ਮਾਂ-ਬੋਲੀ ਨਾਲ ਜੁੜੇ ਰਹਿਣਾ ਚਾਹੁੰਦੇ ਹਨ। ਪੰਜਾਬੀ ਧੁਨ (ਬੀਟ) ਦੁਨੀਆਂ ਵਿੱਚ ਇਤਨੀ ਪ੍ਰਸਿੱਧ ਹੋ ਚੁੱਕੀ ਹੈ ਕਿ ਹਰ ਪੰਜਾਬੀ ਅਤੇ ਗ਼ੈਰ-ਪੰਜਾਬੀ ਦੇ ਮਨ ਤੇ ਪ੍ਰਭਾਵ ਪਾਉਂਦੀ ਹੈ।

ਇਸ ਵਾਰਤਾ ਦਾ ਦੂਜਾ ਪਹਿਲੂ ਇਹ ਹੈ ਕਿ ਦੇਸਾਂ-ਪ੍ਰਦੇਸਾਂ ਵਿੱਚ ਵਿਚਰਨ ਕਰਕੇ ਦੂਜੀਆਂ ਭਾਸ਼ਾਵਾਂ ਅਤੇ ਸੱਭਿਆਚਾਰਾਂ ਦਾ ਪੰਜਾਬੀਆਂ ਦੇ ਜੀਵਨ ਤੇ ਬਹੁਤ ਪ੍ਰਭਾਵ ਪਿਆ ਹੈ। ਜਿਹੜੀਆਂ ਕਦਰਾਂ-ਕੀਮਤਾਂ ਉਨ੍ਹਾਂ ਨੂੰ ਆਪਣੀ ਮਾਂ-ਬੋਲੀ ਵਿੱਚੋਂ ਪ੍ਰਾਪਤ ਹੋਈਆਂ ਸਨ, ਉਨ੍ਹਾਂ ਦੀ ਸੰਤਾਨ ਵਿੱਚੋਂ ਉਹ ਵਿਸਰਦੀਆਂ ਜਾ ਰਹੀਆਂ ਹਨ। ਇਸ ਕਰਕੇ ਮਾਪੇ ਬਹੁਤ ਚਿੰਤਤ ਹਨ ਅਤੇ ਉਹ ਚਾਹੁੰਦੇ ਹਨ ਕਿ ਜਿਹੜੀਆਂ ਕਦਰਾਂ-ਕੀਮਤਾਂ ਉਨ੍ਹਾਂ ਨੂੰ ਆਪਣੀ ਵਿਰਾਸਤ ਵਿੱਚੋਂ ਪ੍ਰਾਪਤ ਹੋਈਆਂ ਸਨ, ਉਨ੍ਹਾਂ ਦੇ ਬੱਚੇ ਵੀ ਉਨ੍ਹਾਂ ਕਦਰਾਂ-ਕੀਮਤਾਂ ਵੱਲ ਹੀ ਵਾਪਸ ਪਰਤ ਆਉਣ। ਭਾਰਤ ਦੇ ਵੱਖ-ਵੱਖ ਕੋਨਿਆਂ ਅਤੇ ਪ੍ਰਦੇਸਾਂ ਵਿੱਚ ਸਰਕਾਰੀ ਅਤੇ ਗੈਰ-ਸਰਕਾਰੀ ਪੰਜਾਬੀ ਸਭਾਵਾਂ, ਸਾਹਿਤ ਸਭਾਵਾਂ ਅਤੇ ਅਕਾਦਮੀਆਂ ਹੋਂਦ ਵਿੱਚ ਆਈਆਂ ਹਨ ਤਾਂ ਕਿ ਪੰਜਾਬੀ ਭਾਸ਼ਾ ਦੀ ਮਸ਼ਾਲ ਨੂੰ ਜਾਗ੍ਰਿਤ ਰੱਖਿਆ ਜਾ ਸਕੇ। ਪੰਜਾਬ ਵਿੱਚ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਵੀ ਏਸੇ ਉਦੇਸ਼ ਦੀ ਪੂਰਤੀ ਹਿਤ ਹੋਈ ਹੈ। ਇਹ ਦੁਨੀਆਂ ਦੀ ਦੂਜੀ ਯੂਨੀਵਰਸਿਟੀ ਹੈ ਜਿਹੜੀ ਕਿ ਭਾਸ਼ਾ ਦੇ ਨਾਂ ਤੇ ਹੋਂਦ ਵਿੱਚ ਆਈ ਹੈ। ਆਪਣੇ ਉਦੇਸ਼ ਦੀ ਪੂਰਤੀ ਲਈ ਇਹ ਯੂਨੀਵਰਸਿਟੀ ਲਗਾਤਾਰ ਯਤਨਸ਼ੀਲ ਰਹਿੰਦੀ ਹੈ।

ਇਹ ਯੂਨੀਵਰਸਿਟੀ ਇਕ ਪਾਸੇ ਵਿਦਿਆਰਥੀਆਂ ਨੂੰ ਪੰਜਾਬੀ ਭਾਸ਼ਾ ਦੀ ਉੱਚ ਸਿੱਖਿਆ ਪ੍ਰਦਾਨ ਕਰ ਰਹੀ ਹੈ ਅਤੇ ਦੂਜੇ ਪਾਸੇ ਸੈਮੀਨਾਰਾਂ, ਗੋਸ਼ਟੀਆਂ ਅਤੇ ਮੇਲਿਆਂ ਰਾਹੀਂ ਆਮ ਲੋਕਾਂ ਨੂੰ ਆਪਣੀ ਮਾਤ-ਭਾਸ਼ਾ ਅਤੇ ਸੱਭਿਆਚਾਰ ਨਾਲ ਜੋੜਨ ਦਾ ਕਾਰਜ ਸਫ਼ਲਤਾ ਪੂਰਬਕ ਕਰ ਰਹੀ ਹੈ। ਸਰਬ ਭਾਰਤੀ ਪੰਜਾਬੀ ਕਾਨਫ਼ਰੰਸ ਦੀ ਸਥਾਪਨਾ ਵੀ ਏਸੇ ਮਨੋਰਥ ਅਧੀਨ ਕੀਤੀ ਗਈ ਹੈ ਜਿਸ ਰਾਹੀ ਭਾਰਤ ਦੇ ਵੱਖ-ਵੱਖ ਕੋਨਿਆਂ ਵਿੱਚ ਵੱਸਦੇ ਪੰਜਾਬੀਆਂ ਨੂੰ ਇਕ ਅਜਿਹਾ ਪਲੇਟਫਾਰਮ ਪ੍ਰਦਾਨ ਕੀਤਾ ਜਾ ਰਿਹਾ ਹੈ ਜਿਥੇ ਉਹ ਆਪਣੇ ਦਿਲ ਦੀ ਗੱਲ ਸਾਂਝੀ ਕਰ ਸਕਦੇ ਹਨ। ਇਹ ਕਾਰਜ ਪੰਜਾਬੀ ਯੂਨੀਵਰਸਿਟੀ ਦੇ ਸਥਾਪਨਾ ਦਿਵਸ ਦੀ ਖ਼ੁਸ਼ੀ ਸਾਂਝੀ ਕਰਨ ਲਈ ਅਰੰਭ ਕੀਤਾ ਗਿਆ ਸੀ ਪਰ ਪੰਜਾਬ ਤੋਂ ਬਾਹਰ ਵੱਸਦੇ ਪੰਜਾਬੀਆਂ ਦੀ ਮੰਗ ਤੇ ਇਸ ਦਾ ਪ੍ਰਸਾਰ ਭਾਰਤ ਦੇ ਦੂਜੇ ਸੂਬਿਆਂ ਵਿੱਚ ਵੀ ਹੋ ਗਿਆ ਹੈ ਜਿਸ ਦੇ ਸਿੱਟੇ ਵੱਜੋਂ ਪੂਰਬੀ ਭਾਰਤ ਵਿਖੇ ਦੋ ਕਾਨਫ਼ਰੰਸਾਂ ਆਯੋਜਿਤ ਕੀਤੀਆਂ ਜਾ ਚੁੱਕੀਆਂ ਹਨ ਅਤੇ ਪੰਜਾਬੀ ਸਭਾ, ਇੰਦੌਰ, ਦੇ ਸਹਿਯੋਗ ਨਾਲ ਮੱਧ ਭਾਰਤ ਵਿਖੇ ਕਰਵਾਈ ਜਾ ਰਹੀ ਇਹ ਪਹਿਲੀ ਪੰਜਾਬੀ ਕਾਨਫ਼ਰੰਸ ਵੀ ਏਸੇ ਲੜੀ ਦਾ ਇਕ ਹਿੱਸਾ ਹੈ। ਪਹਿਲੀ ਮੱਧ ਭਾਰਤੀ ਪੰਜਾਬੀ ਕਾਨਫ਼ਰੰਸ ਦਾ ਉਦਘਾਟਨੀ ਸਮਾਰੋਹ 12 ਫ਼ਰਵਰੀ 2012 ਨੂੰ ਸਵੇਰੇ 10:00

ਵਜੇ ਰਵਿੰਦਰ ਨਾਟਯ ਗ੍ਰਹਿ, ਆਰ. ਐਨ. ਟੀ. ਮਾਰਗ, ਇੰਦੌਰ ਵਿਖੇ, ਗੁਰੂ ਨਾਨਕ ਦੇਵ ਜੀ ਦੇ ਆਰਤੀ ਦੇ ਸ਼ਬਦ ਅਤੇ ਯੂਨੀਵਰਸਿਟੀ ਧੁਨੀ ਰਾਹੀਂ, ਅਰੰਭ ਹੋਇਆ। ਇਸ ਸਮਾਰੋਹ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮਾਣਯੋਗ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਨੇ ਕੀਤੀ। ਪਦਮ ਭੂਸ਼ਣ ਨਾਲ ਸਨਮਾਨਿਤ ਡਾ. ਪ੍ਰਿਥੀਪਾਲ ਸਿੰਘ ਮੈਨੀ ਮੁੱਖ ਮਹਿਮਾਨ ਵਜੋਂ ਅਤੇ ਦੇਵੀ ਅਹਿਲਯਾ ਵਿਸ਼ਵ ਵਿਦਿਆਲਯ, ਇੰਦੌਰ, ਦੇ ਵਾਈਸ-ਚਾਂਸਲਰ ਡਾ. ਰਾਜ ਕਮਲ ਵਿਸ਼ੇਸ਼ ਮਹਿਮਾਨ ਵੱਜੋਂ ਇਸ ਕਾਨਫ਼ਰੰਸ ਵਿੱਚ ਸ਼ਾਮਲ ਹੋਏ। ਸਰਬ ਭਾਰਤੀ ਪੰਜਾਬੀ ਕਾਨਫ਼ਰੰਸ ਦੇ ਚੀਫ਼-ਕੋਆਰਡੀਨੇਟਰ, ਡਾ. ਜੋਧ ਸਿੰਘ, ਨੇ ਇਸ ਕਾਨਫ਼ਰੰਸ ਬਾਰੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਪਿਛਲੇ ਸਮੇਂ ਵਿੱਚ ਕਰਵਾਈਆਂ ਗਈਆਂ ਕਾਨਫ਼ਰੰਸਾਂ ਵਿੱਚ ਭਾਰਤ ਦੇ ਕੋਨੇ-ਕੋਨੇ ਤੋਂ ਪੰਜਾਬੀ ਉਤਸ਼ਾਹ ਭਰਪੂਰ ਹਿੱਸਾ ਲੈਂਦੇ ਆ ਰਹੇ ਹਨ, ਉਨ੍ਹਾਂ ਦੇ ਮਨ ਵਿੱਚ ਆਪਣੀ ਮਾਂ-ਬੋਲੀ ਪ੍ਰਤੀ ਚੇਤਨਾ ਪੈਦਾ ਹੋਈ ਹੈ।

ਪੰਜਾਬ ਤੋਂ ਬਾਹਰਲੇ ਪੰਜਾਬੀਆਂ ਨੂੰ ਪੰਜਾਬੀ ਦੀ ਮੁੱਢਲੀ ਸਿੱਖਿਆ ਦੇਣ ਲਈ ਯੂਨੀਵਰਸਿਟੀ ਨੇ ਪੁਸਤਕਾਂ ਤਿਆਰ ਕੀਤੀਆਂ ਹਨ ਜਿਨ੍ਹਾਂ ਨੂੰ ਭਰਪੂਰ ਹੁੰਗਾਰਾ ਮਿਲ ਰਿਹਾ ਹੈ। ਉਨ੍ਹਾਂ ਆਸ ਪ੍ਰਗਟ ਕੀਤੀ ਕਿ ਇਹ ਕਾਨਫ਼ਰੰਸ ਵੀ ਪੰਜਾਬੀਆਂ ਦੇ ਮਨ ਵਿੱਚ ਪੰਜਾਬੀਅਤ ਦੀ ਭਾਵਨਾ ਪੈਦਾ ਕਰਨ ਵਿੱਚ ਸਫ਼ਲ ਸਿੱਧ ਹੋਵੇਗੀ ਅਤੇ ਸਮੁੱਚੇ ਪੰਜਾਬੀ ਜਗਤ ਨੂੰ ਇਹ ਪ੍ਰੇਰਨਾ ਦੇਵੇਗੀ ਕਿ ਉਹ ਆਪਣੀ ਮਾਂ-ਬੋਲੀ ਅਤੇ ਸੱਭਿਆਚਾਰ ਨੂੰ ਵਿਕਸਿਤ ਕਰਨ ਦੇ ਨਾਲ-ਨਾਲ ਭਾਰਤੀ ਅਤੇ ਪੰਜਾਬੀਅਤ ਨੂੰ ਪ੍ਰਫੁਲਿਤ ਕਰਨ ਵਿੱਚ ਭਰਪੂਰ ਯੋਗਦਾਨ ਪਾਉਣਗੇ। ਸ਼੍ਰੀ ਪ੍ਰੀਤਮ ਲਾਲ ਦੂਆ ਨੇ ਕਾਨਫ਼ਰੰਸ ਵਿੱਚ ਹਿੱਸਾ ਲੈਣ ਆਏ ਸਮੂਹ ਪੰਜਾਬੀ ਪ੍ਰੇਮੀਆਂ ਅਤੇ ਮਹਿਮਾਨਾਂ ਦਾ ਸਵਾਗਤ ਕਰਦੇ ਹੋਏ ਕਿਹਾ ਕਿ ਪਹਿਲਾ ਕਦਮ ਪੁੱਟਣਾ ਜ਼ਰੂਰੀ ਹੁੰਦਾ ਹੈ ਅਤੇ ਉਸ ਤੋਂ ਬਾਅਦ ਹਜ਼ਾਰਾਂ ਮੀਲ ਦਾ ਪੈਂਡਾ ਤੈਅ ਕੀਤਾ ਜਾ ਸਕਦਾ ਹੈ; ਇੰਦੌਰ ਵਿਖੇ ਪੰਜਾਬੀ ਕਾਨਫ਼ਰੰਸ ਇਸੇ ਦਿਸ਼ਾ ਵੱਲ ਪਹਿਲਾ ਕਦਮ ਹੈ। ਕਾਨਫ਼ਰੰਸ ਦਾ ਉਦਘਾਟਨ ਮੱਧ ਪ੍ਰਦੇਸ਼ ਦੇ ਵਣ ਮੰਤਰੀ ਸਰਦਾਰ ਸਰਤਾਜ ਸਿੰਘ ਨੇ ਕੀਤਾ। ਇਸ ਮੌਕੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਉਨ੍ਹਾਂ ਕਿਹਾ ਕਿ ਇੰਦੌਰ ਵਿਖੇ ਪੰਜਾਬੀਆਂ ਦੀ ਵਧੇਰੇ ਵੱਸੋਂ ਦੇਸ-ਵੰਡ ਉਪਰੰਤ ਹੋਈ ਹੈ। ਪੰਜਾਬੀ ਹਮੇਸ਼ਾਂ ਸੰਘਰਸ਼ਸੀਲ ਅਤੇ ਅਗਾਂਹਵਧੂ ਬਿਰਤੀ ਦੇ ਮਾਲਕ ਰਹੇ ਹਨ ਅਤੇ ਏਸੇ ਬਿਰਤੀ ਅਧੀਨ ਇਹ ਕਦੇ ਨਿਰਾਸ਼ ਨਹੀਂ ਹੁੰਦੇ, ਦੁਨੀਆਂ ਦੀਆਂ ਵੱਖ-ਵੱਖ ਭਾਸ਼ਾਵਾਂ ਦੇ ਦਬਾਉ ਅਧੀਨ ਵੀ ਉਹ ਆਪਣੀ ਮਾਂ-ਬੋਲੀ ਦੇ ਵਿਕਾਸ ਲਈ ਨਿਰੰਤਰ ਯਤਨਸ਼ੀਲ ਹਨ। ਪੰਜਾਬ ਤੋਂ ਬਾਹਰ ਵੱਸਦੇ ਪੰਜਾਬੀਆਂ ਦੇ ਮਨਾਂ ਵਿੱਚ ਆਪਣੀ ਮਾਂ-ਬੋਲੀ ਪ੍ਰਤੀ ਆਸ ਦੀ ਕਿਰਨ ਪੰਜਾਬੀ ਯੂਨੀਵਰਸਿਟੀ ਨੇ ਜਗਾਈ ਹੈ ਅਤੇ ਇਹ ਜੋਤ ਨਿਰੰਤਰ ਜਗਦੀ ਰਹਿਣੀ ਚਾਹੀਦੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਕਾਰਜ ਕਰ ਰਹੇ ਪੰਜਾਬੀ ਦੇ ਉੱਘੇ ਵਿਦਵਾਨ ਪ੍ਰੋ. ਸਤੀਸ਼ ਕੁਮਾਰ ਵਰਮਾ ਨੇ ਇਸ ਮੌਕੇ ਪੰਜਾਬ ਤੋਂ ਬਾਹਰਲੇ ਪ੍ਰਾਂਤਾਂ ਵਿੱਚ ਪੰਜਾਬੀ ਭਾਸ਼ਾ ਦਾ ਅਧਿਐਨ ਤੇ ਅਧਿਆਪਨ ਵਿਸ਼ੇ ਤੇ ਵਿਚਾਰ ਪ੍ਰਗਟ ਕਰਦੇ ਹੋਏ ਆਪਣੇ ਮੁੱਖ-ਸਰ (ਕੁੰਜੀਵਤ) ਭਾਸ਼ਣ ਵਿੱਚ ਦੱਸਿਆ ਕਿ ਮਾਂ-ਬੋਲੀ ਮਨੁੱਖ ਦੇ ਨਾਲ ਹੀ ਤੁਰਦੀ ਹੈ ਅਤੇ ਇਸ ਕਰਕੇ ਪੰਜਾਬੀ ਦੁਨੀਆਂ ਵਿੱਚ ਜਿੱਥੇ ਵੀ ਗਏ ਹਨ ਅਤੇ ਦੁਨੀਆਂ ਦੀ ਕੋਈ ਵੀ ਭਾਸ਼ਾ ਸਿੱਖ ਕੇ ਉਹ ਕਿਸੇ ਵੀ ਮੁਕਾਮ ਤੱਕ ਪੁੱਜੇ ਹਨ, ਮਾਂ-ਬੋਲੀ ਉਨ੍ਹਾਂ ਦੇ ਦਿਲ ਵਿੱਚ ਵਸਦੀ ਰਹੀ ਹੈ। ਇਸ ਕਰਕੇ ਜਦੋਂ ਕੋਈ ਪੰਜਾਬੀ ਦੂਜੀ ਭਾਸ਼ਾ ਵਿੱਚ ਨਿਰੰਤਰ ਗੱਲ ਕਰਦਾ ਰਹਿੰਦਾ ਹੈ ਤਾਂ ਸੁਣਨ ਵਾਲੇ ਨੂੰ ਇਹ ਲੱਗਦਾ ਹੈ ਕਿ ਇਸ ਨੇ ਆਪਣੀ ਮਾਂ-ਬੋਲੀ ਨੂੰ ਨਕਾਰ ਦਿੱਤਾ ਹੈ।

ਉਨ੍ਹਾਂ ਦੱਸਿਆ ਕਿ ਇਸ ਨੂੰ ਨਕਾਰਨਾ ਨਹੀਂ ਬਲਕਿ ਵਿਸਾਰਨਾ ਕਿਹਾ ਜਾਂਦਾ ਹੈ ਕਿਉਂਕਿ ਜਦੋਂ ਕਿਤੇ ਮੌਕਾ ਮਿਲੇ ਤਾਂ ਕਈ ਵਾਰੀ ਸਮੇਂ ਦੇ ਹਾਲਾਤਾਂ ਅਧੀਨ ਮਾਂ-ਬੋਲੀ ਆਪ ਮੁਹਾਰੇ ਫੁੱਟ ਪੈਂਦੀ ਹੈ। ਪੰਜਾਬੀ ਮਾਂ-ਬੋਲੀ ਨੂੰ ਵਿਸਾਰਨ ਦੀ ਬਜਾਏ ਸਵੀਕਾਰਨ ਵਾਲੀ ਭਾਵਨਾ ਪੈਦਾ ਕਰਕੇ ਇਸਨੂੰ ਸਨਮਾਨਣ ਦੀ ਸਥਿਤੀ ਵਿੱਚ ਲਿਆਉਣ ਤੇ ਉਨ੍ਹਾਂ ਵਧੇਰੇ ਜ਼ੋਰ ਦਿੱਤਾ। ਉਨ੍ਹਾਂ ਅੱਗੇ ਦੱਸਿਆ ਕਿ ਪੰਜਾਬੀ ਭਾਰਤ ਅਤੇ ਭਾਰਤ ਤੋਂ ਬਾਹਰ ਵੱਡੀ ਗਿਣਤੀ ਵਿੱਚ ਫ਼ੈਲੇ ਹੋਏ ਹਨ ਅਤੇ ਸਮੂਹ ਪੰਜਾਬੀਆਂ ਨੂੰ ਆਪਣੀ ਮਾਂ-ਬੋਲੀ ਨਾਲ ਜੋੜਨਾ ਇਕ ਵੱਡਾ ਕਾਰਜ ਹੈ ਜਿਹੜਾ ਕਿ ਚੇਤਨਾ ਪੈਦਾ ਹੋਣ ਤੇ ਸਹਿਜੇ ਹੀ ਕੀਤਾ ਜਾ ਸਕਦਾ ਹੈ। ਵੱਖ-ਵੱਖ ਤਰੀਕਿਆਂ ਰਾਹੀਂ ਭਾਰਤ ਦੇ ਵਿਭਿੰਨ ਪ੍ਰਦੇਸਾਂ ਵਿੱਚ ਵੱਸਦੇ ਅਤੇ ਭਾਰਤ ਤੋਂ ਬਾਹਰ ਦੂਜੇ ਦੇਸਾਂ ਵਿੱਚ ਪ੍ਰਵਾਸ ਕਰ ਗਏ ਪੰਜਾਬੀਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਪੰਜਾਬੀ ਭਾਸ਼ਾ ਸਿਖਾਉਣ ਲਈ ਵੱਖੋ-ਵੱਖਰੇ ਤਰੀਕੇ ਇਸਤੇਮਾਲ ਕਰਨੇ ਚਾਹੀਦੇ ਹਨ ਅਤੇ ਜਿਹੜੇ ਵੀ ਇਲਾਕੇ ਦਾ ਪੰਜਾਬੀ ਜਿਸ ਵੀ ਪੱਧਰ ਤੇ ਪਹੁੰਚਿਆ ਹੋਇਆ ਹੈ, ਉਸ ਨੂੰ ਉਸ

ਤੋਂ ਅੱਗੇ ਪੰਜਾਬੀ ਸਿਖਾਉਣ ਦੀਆਂ ਨਵੀਨ ਵਿਧੀਆਂ ਦੀ ਵਰਤੋਂ ਕਰਨੀ ਪਵੇਗੀ। ਮੌਜੂਦਾ ਸਮੇਂ ਵਿੱਚ ਅਧੁਨਿਕ ਤਰੀਕੇ ਨਾਲ ਪੰਜਾਬੀ ਸਿਖਾਉਣ ਲਈ ਕਿਹੜੇ ਤਰੀਕੇ ਵਧੇਰੇ ਅਤੇ ਵਧੀਆ ਕਾਰਗਾਰ ਸਾਬਿਤ ਹੋ ਸਕਦੇ ਹਨ, ਇਨ੍ਹਾਂ ਨੇ ਮਿਸਾਲਾਂ ਦੇ ਕੇ ਉਨ੍ਹਾਂ ਬਾਰੇ ਚਾਨਣਾ ਪਾਇਆ ਹੈ। ਮੁੱਖ ਮਹਿਮਾਨ ਡਾ. ਪ੍ਰਿਥੀਪਾਲ ਸਿੰਘ ਮੈਨੀ ਨੇ ਇਸ ਮੌਕੇ ਆਪਣੇ ਵਿਚਾਰ ਸਾਂਝੇ ਕਰਦੇ ਹੋਏ ਕਿਹਾ ਕਿ ਪੰਜਾਬੀਆਂ ਨੇ ਜੀਵਨ ਵਿੱਚ ਬਹੁਤ ਸੰਘਰਸ਼ ਕਰਕੇ ਸਮਾਜ ਵਿੱਚ ਸਵੈਮਾਨ ਅਤੇ ਉੱਚ-ਅਹੁਦੇ ਪ੍ਰਾਪਤ ਕੀਤੇ ਹਨ। ਇਹ ਖ਼ੁਸ਼ੀ ਦੀ ਗੱਲ ਹੈ ਕਿ ਪੰਜਾਬੀ ਆਪਣੇ ਪੰਜਾਬੀ ਹੋਣ ਤੇ ਮਾਣ ਕਰਦੇ ਹਨ ਪਰ ਨਾਲ ਹੀ ਇਹ ਅਫ਼ਸੋਸ ਵੀ ਹੈ ਕਿ ਇਹ ਪੰਜਾਬੀ ਬੋਲਣ ਵਿੱਚ ਸ਼ਰਮ ਮਹਿਸੂਸ ਕਰਦੇ ਹਨ। ਇਨ੍ਹਾਂ ਦੀ ਮਾਨਸਿਕਤਾ ਵਿੱਚ ਇਕ ਗੱਲ ਪ੍ਰਵੇਸ਼ ਕਰ ਗਈ ਹੈ ਕਿ ਪੰਜਾਬੀ ਪੇਂਡੂਆਂ ਅਤੇ ਅਨਪੜ੍ਹਾਂ ਦੀ ਭਾਸ਼ਾ ਹੈ, ਇਸ ਮਾਨਸਿਕਤਾ ਨੂੰ ਨਾ ਕੇਵਲ ਬਦਲਣ ਦੀ ਲੋੜ ਹੈ ਬਲਕਿ ਆਪਣੀ ਮਾਂ-ਬੋਲੀ 'ਤੇ 'ਤੇ ਫ਼ਖ਼ਰ ਕਰਨਾ ਚਾਹੀਦਾ ਹੈ। ਪੰਜਾਬੀਆਂ ਨੂੰ ਦੇਸਾਂ-ਪ੍ਰਦੇਸਾਂ ਵਿੱਚ ਪੰਜਾਬੀ ਅਤੇ ਪੰਜਾਬੀਅਤ ਦੀ ਖ਼ੁਸ਼ਬੋ ਫ਼ੈਲਾਉਂਦੇ ਰਹਿਣਾ ਚਾਹੀਦਾ ਹੈ ਪਰ ਇਹ ਆਪਣੀ ਵਿਰਾਸਤ ਨਾਲ ਜੁੜਿਆਂ ਹੀ ਸੰਭਵ ਹੋ ਸਕਦਾ ਹੈ। ਵਿਸ਼ੇਸ਼ ਮਹਿਮਾਨ ਵੱਜੋਂ ਇਸ ਸਭਾ ਵਿੱਚ ਹਾਜ਼ਰ ਹੋਏ ਦੇਵੀ ਅਹਿਲਯਾ ਵਿਸ਼ਵ ਵਿਦਿਆਲਯ, ਇੰਦੌਰ, ਦੇ ਵਾਈਸ-ਚਾਂਸਲਰ ਡਾ. ਰਾਜ ਕਮਲ ਨੇ ਆਪਣੇ ਅਨੁਭਵ ਸਾਂਝੇ ਕਰਦੇ ਹੋਏ ਦੱਸਿਆ ਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਟੈਕਨਾਲੋਜੀ ਦੀ ਵਰਤੋਂ ਰਾਹੀਂ ਪੰਜਾਬੀ ਭਾਸ਼ਾ ਦੇ ਵਿਕਾਸ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ ਹੈ ਅਤੇ ਇਸ ਦੇ ਨਿਰੰਤਰ ਵਿਕਾਸ ਦੀ ਹੋਰ ਵਧੇਰੇ ਲੋੜ ਜਾਪਦੀ ਹੈ, ਇਸ ਦਿਸ਼ਾ ਵਿੱਚ ਯੂਨੀਵਰਸਿਟੀ ਲਗਾਤਾਰ ਯਤਨਸ਼ੀਲ ਹੈ। ਕਾਨਫ਼ਰੰਸ ਦੀ ਪ੍ਰਧਾਨਗੀ ਕਰਦੇ ਹੋਏ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਨੇ ਜਿਥੇ ਸਨਮਾਨ ਪ੍ਰਾਪਤ ਕਰਨ ਵਾਲਿਆਂ ਨੂੰ ਵਧਾਈ ਦਿੱਤੀ ਉਥੇ ਇਸ ਕਾਨਫ਼ਰੰਸ ਨੂੰ ਸਫ਼ਲਤਾ ਪੂਰਬਕ ਆਯੋਜਿਤ ਕਰਨ ਲਈ ਪੰਜਾਬੀ ਸਭਾ ਇੰਦੌਰ ਦਾ ਧੰਨਵਾਦ ਵੀ ਕੀਤਾ। ਉਨ੍ਹਾਂ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਤੋਂ ਬਾਹਰ ਪੰਜਾਬੀ ਕਾਨਫ਼ਰੰਸਾਂ ਕਰਾਉਣ ਦਾ ਜਿਹੜਾ ਸਿਲਸਿਲਾ ਅਰੰਭ ਹੋਇਆ ਹੈ ਇਸ ਨੇ ਸਮੂਹ ਪੰਜਾਬੀਆਂ ਨੂੰ ਇਕ ਪਲੇਟਫ਼ਾਰਮ ਪ੍ਰਦਾਨ ਕੀਤਾ ਹੈ। ਇਸ ਮੰਚ ਤੇ ਉਨ੍ਹਾਂ ਨੇ ਜਿਥੇ ਪੰਜਾਬੀ ਪ੍ਰਤੀ ਇਲਾਕਾਈ ਸਮੱਸਿਆਵਾਂ ਹੀ ਸਾਂਝੀਆਂ ਕੀਤੀਆਂ ਹਨ ਬਲਕਿ ਉਨ੍ਹਾਂ ਦੇ ਵਿਚਾਰਾਂ ਨਾਲ ਯੂਨੀਵਰਸਿਟੀ ਨੂੰ ਆਪਣੇ ਉਦੇਸ਼ ਦੀ ਪੂਰਤੀ ਲਈ ਹੋਰ ਵਧੇਰੇ ਦ੍ਰਿੜਤਾ ਪ੍ਰਦਾਨ ਹੋਈ ਹੈ। ਇਸ ਸਮਾਰੋਹ ਵਿੱਚ ਪੰਜਾਬੀ ਦੀਆਂ ਚਾਰ ਪ੍ਰਮੁੱਖ ਸ਼ਖ਼ਸੀਅਤਾਂ ਸ਼੍ਰੀਮਤੀ ਵੀਨਾ ਸਾਹਨੀ, ਸ. ਚਰਨਜੀਤ ਸਿੰਘ ਚੱਢਾ, ਸ੍ਰੀ ਪ੍ਰੀਤਮ ਲਾਲ ਦੂਆ ਅਤੇ ਸ. ਈਸ਼ਰ ਸਿੰਘ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਸਨਮਾਨਿਤ ਕੀਤਾ ਗਿਆ। ਮੁੱਖ ਮਹਿਮਾਨ ਨੇ ਇਨ੍ਹਾਂ ਸ਼ਖ਼ਸੀਅਤਾਂ ਦਾ ਸਨਮਾਨ ਕੀਤਾ। ਪੰਜਾਬੀ ਯੂਨੀਵਰਸਿਟੀ ਵਿਖੇ ਕਾਰਜ ਕਰ ਰਹੇ ਪੰਜਾਬੀ ਦੇ ਪ੍ਰੋ. ਬਲਦੇਵ ਸਿੰਘ ਚੀਮਾ ਨੇ ਸ੍ਰੀਮਤੀ ਵੀਨਾ ਸਾਹਨੀ, ਪੰਜਾਬੀ ਵਿਭਾਗ ਦੇ ਮੁਖੀ ਪ੍ਰੋ. ਰਾਜਿੰਦਰਪਾਲ ਸਿੰਘ ਬਰਾੜ ਨੇ ਸ. ਚਰਨਜੀਤ ਸਿੰਘ ਚੱਢਾ, ਇਨ੍ਹਾਂ ਸਤਰਾਂ ਦੇ ਲੇਖਕ ਨੇ ਸ੍ਰੀ ਪ੍ਰੀਤਮ ਲਾਲ ਦੂਆ ਅਤੇ ਡਾ. ਦਵਿੰਦਰ ਸਿੰਘ ਨੇ ਸ. ਈਸ਼ਰ ਸਿੰਘ ਨੂੰ ਪ੍ਰਦਾਨ ਕੀਤੇ ਗਏ ਮਾਣ ਪੱਤਰ ਪੜ੍ਹਦੇ ਹੋਏ ਦੱਸਿਆ ਕਿ ਇਨ੍ਹਾਂ ਸਨਮਾਨਿਤ ਸ਼ਖ਼ਸੀਅਤਾਂ ਨੇ ਆਪੋ-ਆਪਣੇ ਖੇਤਰਾਂ ਵਿੱਚ ਕਾਰਜ ਕਰਦੇ ਹੋਏ ਪੰਜਾਬ ਅਤੇ ਪੰਜਾਬੀਆਂ ਦੇ ਮਾਣ ਵਿੱਚ ਵਾਧਾ ਕੀਤਾ ਹੈ। ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਦਾਨ ਕੀਤੀ ਗਈ ਸਨਮਾਨ ਰਾਸ਼ੀ ਵਿੱਚ ਇਕ ਲੱਖ ਰੁਪਏ ਹੋਰ ਪਾ ਕੇ ਸ੍ਰੀ ਪ੍ਰੀਤਮ ਲਾਲ ਦੂਆ ਨੇ ਗ਼ਰੀਬ ਬੱਚਿਆਂ ਦੀ ਭਲਾਈ ਕਰਨ ਦਾ ਐਲਾਨ ਕੀਤਾ। ਸ੍ਰੀਮਤੀ ਵੀਨਾ ਸਾਹਨੀ ਨੇ ਵੀ ਪ੍ਰਾਪਤ ਸਨਮਾਨ ਰਾਸ਼ੀ ਇਸ ਕਾਰਜ ਲਈ ਪ੍ਰਦਾਨ ਕਰ ਦਿੱਤੀ। ਮੁੱਖ ਮਹਿਮਾਨ ਸਮੇਤ ਹਾਜ਼ਰ ਸਮੂਹ ਪ੍ਰਮੁਖ ਸ਼ਖ਼ਸੀਅਤਾਂ ਨੇ ਕਾਨਫ਼ਰੰਸ ਦਾ ਸੁਵੀਨਰ ਅਤੇ ਇੰਦੌਰ ਤੋਂ ਪ੍ਰਕਾਸ਼ਿਤ ਹੋਣ ਜਾ ਰਹੇ ਪੰਜਾਬੀ ਦਰਪਣ ਦਾ ਪਹਿਲਾ ਅੰਕ ਰਿਲੀਜ਼ ਕੀਤਾ। ਸ. ਮਨਮੋਹਨ ਸਿੰਘ ਇੰਦੌਰ ਨੇ ਹਾਜ਼ਰ ਸਰੋਤਿਆਂ ਦਾ ਧੰਨਵਾਦ ਕੀਤਾ। ਦੁਪਹਿਰ ਦੇ ਖਾਣੇ ਉਪਰੰਤ ਲਗਪਗ 2:00 ਵਜੇ ਪੰਜਾਬੀ ਸਭਾ ਇੰਦੌਰ ਵੱਲੋਂ ਮਨੁੱਖੀ ਸੱਭਿਆਚਾਰ ਅਤੇ ਸੱਭਿਅਤਾ ਪ੍ਰਤੀ ਪੰਜਾਬ ਦਾ ਯੋਗਦਾਨ ਨੂੰ ਪੇਸ਼ ਕਰਦਾ ਇਕ ਵਿਸ਼ੇਸ਼ ਆਡੀਓ-ਵਿਜ਼ੂਅਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਹੜਾ ਸ਼ਾਮ ਦੇ ਚਾਰ ਵਜੇ ਤੱਕ ਜਾਰੀ ਰਿਹਾ। ਇਸ ਪ੍ਰੋਗਰਾਮ ਵਿੱਚ ਪਿਛਲੇ 5000 ਸਾਲ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਪੰਜਾਬੀਆਂ ਦੁਆਰਾ ਭਾਰਤੀ ਸੱਭਿਅਤਾ ਦੇ ਵਿਕਾਸ ਵਿੱਚ ਪਾਏ ਯੋਗਦਾਨ ਨੂੰ ਪੇਸ਼ ਕੀਤਾ ਗਿਆ। ਅਕਾਦਮਿਕ, ਡੈਲੀਗੇਟ ਅਤੇ ਵਿਦਾਇਗੀ ਸਮਾਰੋਹ ਦਾ ਇਕ ਸੰਯੁਕਤ ਅਤੇ ਸੰਖੇਪ ਸੈਸ਼ਨ ਬਾਅਦ ਦੁਪਹਿਰ 4:00 ਵਜੇ ਅਰੰਭ ਹੋਇਆ। ਅਕਾਦਮਿਕ ਸੈਸ਼ਨ ਵਿੱਚ ਜਿਥੇ

ਵਿਦਵਾਨਾਂ ਨੇ ਆਪਣੇ ਵਿਚਾਰ ਪੇਸ਼ ਕੀਤੇ ਉਥੇ ਯੂਨੀਵਰਸਿਟੀ ਦੇ ਸੋਵੀਨਰ ਰਾਹੀਂ ਵੀ ਪੰਜਾਬੀ ਭਾਸ਼ਾ ਬਾਰੇ ਜਾਣਕਾਰੀ ਕੀਤੀ ਗਈ। ਇਸ ਸੋਵੀਨਰ ਵਿੱਚ ਸ. ਅਜੀਤ ਸ਼ੇਰ ਇੰਦਰ ਸਿੰਘ ਪਾਲ ਅਤੇ ਸ. ਈਸ਼ਰ ਸਿੰਘ ਦੁਆਰਾ ਲਿਖੇ ਪਰਚੇ ਪ੍ਰਕਾਸ਼ਿਤ ਕੀਤੇ ਗਏ ਸਨ। ਸ. ਅਜੀਤ ਸ਼ੇਰ ਇੰਦਰ ਸਿੰਘ ਪਾਲ ਨੇ ਮਨੁੱਖੀ ਸੱਭਿਆਚਾਰ ਅਤੇ ਸੱਭਿਅਤਾ ਨੂੰ ਪੰਜਾਬ ਦਾ ਯੋਗਦਾਨ ਵਿਸ਼ੇ ਤੇ ਆਪਣੇ ਲਿਖਤੀ ਵਿਚਾਰਾਂ ਵਿੱਚ ਦੱਸਿਆ ਹੈ ਕਿ ਪੰਜਾਬ ਦੀ ਤਵਾਰੀਖ਼ ਪ੍ਰਾਚੀਨ ਸਿੰਧੂ ਘਾਟੀ ਸੱਭਿਅਤਾ ਦੇ ਸਮੇਂ ਤੋਂ ਦੇਖਣ ਨੂੰ ਮਿਲਦੀ ਹੈ। ਇਸ ਧਰਤੀ ਨੇ ਬਹੁਤ ਸਾਰੇ ਉਤਰਾਅ-ਚੜਾਅ ਦੇਖੇ ਹਨ। ਕਲਾਸਕੀ ਸਾਹਿਤ, ਜੋਧਿਆਂ ਦੀ ਦਲੇਰੀ, ਧਰਮ ਦਾ ਪੈਗਾਮ, ਕਲਾ, ਪ੍ਰੇਮ, ਵਪਾਰ, ਚਿੱਟੀ ਅਤੇ ਹਰੀ ਕ੍ਰਾਂਤੀ ਇਸ ਧਰਤੀ ਦਾ ਸ਼ਿੰਗਾਰ ਰਹੇ ਹਨ। ਇਥੇ ਪੈਦਾ ਹੁੰਦੀਆਂ ਨਿੱਤ ਨਵੀਆਂ ਸਮੱਸਿਆਵਾਂ ਨੇ ਇਥੋਂ ਦੇ ਵਸਨੀਕਾਂ ਨੂੰ ਹਮੇਸ਼ਾਂ ਗਤੀਸ਼ੀਲ ਕਰੀ ਰੱਖਿਆ ਹੈ। ਆਪਣੀ ਆਨ-ਸ਼ਾਨ ਨੂੰ ਕਾਇਮ ਰੱਖਣ ਲਈ ਇਥੋਂ ਦੇ ਲੋਕਾਂ ਨੇ ਭਰਪੂਰ ਯੋਗਦਾਨ ਪਾਇਆ ਹੈ ਜਿਸ ਕਰਕੇ ਦੁਨੀਆਂ ਦੇ ਨਕਸ਼ੇ ਤੇ ਇਸ ਧਰਤੀ ਦੀ ਆਪਣੀ ਵਿਲੱਖਣ ਪਛਾਣ ਸਥਾਪਤ ਹੋਈ ਹੈ। ਲੋਕਾਂ ਤੇ ਇਥੋਂ ਦੇ ਪੌਣ-ਪਾਣੀ 'ਤੇ ਮੌਸਮ ਦਾ ਪ੍ਰਭਾਵ ਸਪਸ਼ਟ ਦੇਖਿਆ ਜਾ ਸਕਦਾ ਹੈ ਜਿਸ ਨੇ ਇਨ੍ਹਾਂ ਦੇ ਸੁਭਾਅ ਵਿੱਚ ਵਿਲੱਖਣ ਤਬਦੀਲੀ ਲਿਆਂਦੀ ਹੈ। ਖੁੱਲ੍ਹੇ-ਡੁੱਲ੍ਹੇ ਸੁਭਾਅ ਦੇ ਮਾਲਕ ਪੰਜਾਬੀਆਂ ਦੇ ਮਨਾਂ ਨੂੰ ਇਕ ਵਿਸ਼ੇਸ਼ ਦਿਸ਼ਾ ਪ੍ਰਦਾਨ ਕਰਨ ਲਈ ਇਥੋਂ ਦੀ ਭਾਸ਼ਾ ਅਤੇ ਸਾਹਿਤ ਨੇ ਮਹੱਤਵਪੂਰਨ ਯੋਗਦਾਨ ਪਾਇਆ ਹੈ। ਪੰਜਾਬ ਏਸ਼ੀਆ ਦੀਆਂ ਦੋ ਪ੍ਰਮੁਖ ਸਭਿਅਤਾਵਾਂ ਦਾ ਕੇਂਦਰ ਬਣਿਆ ਹੈ ਜਿਥੇ ਵੱਖ-ਵੱਖ ਬੋਲੀਆਂ ਬੋਲਣ ਵਾਲੇ ਲੋਕਾਂ ਦਾ ਪ੍ਰਭਾਵ ਰਿਹਾ ਹੈ। ਇਥੋਂ ਤੱਕ ਕੇ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਹ ਪ੍ਰਭਾਵ ਸਪਸ਼ਟ ਦੇਖਿਆ ਜਾ ਸਕਦਾ ਹੈ। ਇਸ ਬਿਰਤੀ ਨੇ ਪੰਜਾਬੀਆਂ ਦੇ ਮਨਾਂ ਵਿੱਚ ਵੱਖ-ਵੱਖ ਭਾਸ਼ਾਵਾਂ ਸਿੱਖਣ ਦੀ ਬਿਰਤੀ ਪੈਦਾ ਕੀਤੀ ਹੈ। ਪੰਜਾਬ ਦੇ ਲੋਕਾਂ ਤੇ ਇਸ ਤਬਦੀਲੀ ਦਾ ਪ੍ਰਭਾਵ ਪਿਆ ਹੈ ਜਿਸ ਕਰਕੇ ਉਹ ਦੁਨੀਆਂ ਦੇ ਜਿਸ ਵੀ ਕੋਨੇ ਵਿੱਚ ਗਏ ਹਨ, ਉਨ੍ਹਾਂ ਨੇ ਸਥਾਨਕ ਭਾਸ਼ਾ ਸਿੱਖਣ ਨੂੰ ਤਰਜੀਹ ਦਿੱਤੀ ਹੈ। ਭਾਰਤੀ ਸੱਭਿਆਚਾਰ ਨੂੰ ਜਿਸ ਸਾਹਿਤ ਨੇ ਜਗਤ ਵਿੱਚ ਪ੍ਰਸਿੱਧ ਕੀਤਾ ਹੈ, ਉਸ ਦੀ ਸਿਰਜਨਾ ਪੰਜਾਬ ਦੀ ਧਰਤੀ ਤੇ ਹੋਈ ਹੈ। ਇਕ ਪਾਸੇ ਵੇਦ ਅਤੇ ਰਾਮਾਇਣ ਇਸ ਧਰਤੀ ਦਾ ਸ਼ਿੰਗਾਰ ਬਣੇ ਹਨ, ਦੂਜੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਨਾ ਨੇ ਸਮੁਚੇ ਜਗਤ ਦੇ ਸਾਹਿਤ ਅਤੇ ਜੀਵਨਜਾਚ ਵਿੱਚ ਪਰਿਵਰਤਨ ਲਿਆਂਦਾ ਹੈ। ਇਸ ਤੋਂ ਇਲਾਵਾ ਸੂਫ਼ੀ ਫ਼ਕੀਰਾਂ ਅਤੇ ਲੋਕ ਗਾਇਕਾਂ ਨੇ ਆਪਣੀ ਮਾਤ-ਭਾਸ਼ਾ ਨੂੰ ਪ੍ਰਫੁਲਿਤ ਕਰਨ ਵਿੱਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਮੱਧ ਭਾਰਤ ਵਿੱਚ ਪੰਜਾਬੀ ਭਾਸ਼ਾ ਅਤੇ ਬੋਲੀ ਨੂੰ ਦਰਪੇਸ਼ ਸਮੱਸਿਆਵਾਂ ਤੇ ਪੇਸ਼ ਕੀਤੇ ਆਪਣੇ ਲਿਖਤੀ ਵਿਚਾਰਾਂ ਵਿੱਚ ਸ. ਈਸ਼ਰ ਸਿੰਘ ਨੇ ਦੁੱਖ ਪ੍ਰਗਟ ਕੀਤਾ ਕਿ ਰਾਜਨੀਤੀ ਦਾ ਸ਼ਿਕਾਰ ਹੋ ਜਾਣ ਉਪਰੰਤ ਭਾਸ਼ਾ ਦੇ ਵਿਕਾਸ ਵਿੱਚ ਜਿਹੜੀਆਂ ਸਮੱਸਿਆਵਾਂ ਪੇਸ਼ ਆਉਂਦੀਆਂ ਹਨ, ਉਨ੍ਹਾਂ ਦਾ ਅੰਦਾਜ਼ਾ ਸਹਿਜੇ ਹੀ ਨਹੀਂ ਲਗਾਇਆ ਜਾ ਸਕਦਾ ਕਿਉਂਕਿ ਇਸ ਦਾ ਪ੍ਰਭਾਵ ਕਈ ਦਹਾਕਿਆਂ ਤੋਂ ਬਾਅਦ ਦੇਖਣ ਨੂੰ ਮਿਲਦਾ ਹੈ, ਪੰਜਾਬੀ ਭਾਸ਼ਾ ਨਾਲ ਕੁੱਝ ਅਜਿਹਾ ਹੀ ਹੋਇਆ ਹੈ। ਇਸ ਭਾਸ਼ਾ ਨੂੰ ਕਿਸੇ ਇਕ ਵਰਗ ਨਾਲ ਜੋੜ ਕੇ ਪੇਸ਼ ਕਰਨ ਨਾਲ ਇਸ ਦੇ ਵਿਕਾਸ ਵਿੱਚ ਵੱਡੀ ਰੁਕਾਵਟ ਪੈਦਾ ਹੋਈ ਹੈ। ਉਨ੍ਹਾਂ ਦੱਸਿਆ ਕਿ ਪੰਜਾਬੀ ਭਾਸ਼ਾ ਦੇ ਵਿਕਾਸ ਵਿੱਚ ਸਭ ਤੋਂ ਵੱਡੀ ਚਿੰਤਾ ਬਣੀ ਹੋਈ ਹੈ ਕਿ ਘਰ ਤੋਂ ਬਾਹਰ ਬੱਚੇ ਹਿੰਦੀ ਜਾਂ ਅੰਗਰੇਜ਼ੀ ਬੋਲਦੇ ਹਨ ਅਤੇ ਘਰ ਵਿੱਚ ਮਾਪੇ ਆਪਣੇ ਬੱਚਿਆਂ ਨਾਲ ਪੰਜਾਬੀ ਵਿੱਚ ਗੱਲ ਕਰਨ ਨੂੰ ਤਿਆਰ ਨਹੀਂ। ਏਸੇ ਚਿੰਤਾ ਵਿੱਚੋਂ ਜਿਹੜਾ ਚਿੰਤਨ ਅਤੇ ਚੇਤਨਾ ਪੈਦਾ ਹੋਈ ਉਸ ਨੇ ਸੰਡੇ ਸਕੂਲ ਖੋਲਣ ਦੀ ਬਿਰਤੀ ਪੈਦਾ ਕੀਤੀ ਜਿਸ ਅਧੀਨ ਗੁਰਦਵਾਰਿਆਂ ਵਿੱਚ ਪੰਜਾਬੀ ਪੜ੍ਹਾਈ ਜਾਂਦੀ ਹੈ। ਸਕੂਲਾਂ ਵਿੱਚ ਯੋਜਨਾਬੱਧ ਤਰੀਕੇ ਨਾਲ ਪੜ੍ਹਾਈ ਨਾ ਹੋਣ ਕਾਰਨ ਅਤੇ ਆਪਣੇ ਯਤਨਾਂ ਦੁਆਰਾ ਸਿੱਖੀ ਥੋੜ੍ਹੀ ਬਹੁਤ ਪੰਜਾਬੀ ਨੇ ਪੰਜਾਬੀ ਪਾਠਕ ਪੈਦਾ ਨਹੀਂ ਹੋਣ ਦਿੱਤੇ ਜਿਸ ਕਾਰਨ ਪੰਜਾਬੀ ਦੇ ਪਰਚੇ, ਨਿਊਜ਼ ਲੈਟਰ ਅਤੇ ਲਾਇਬ੍ਰੇਰੀਆਂ ਦੀਆਂ ਪੁਸਤਕਾਂ ਮਿੱਟੀ ਝਾੜ੍ਹਨ ਤੋਂ ਵੀ ਵਾਂਝੀਆਂ ਹੋ ਗਈਆਂ। ਪੰਜਾਬੀ ਸਾਹਿਤ ਪ੍ਰਤੀ ਪੈਦਾ ਹੋ ਰਹੇ ਨਕਾਰਾਤਮਕ ਰੁਝਾਨ ਦਾ ਇਕ ਹੋਰ ਵੱਡਾ ਕਾਰਨ ਉਹ ਪੰਜਾਬੀ ਦੇ ਵਿਦਵਾਨਾਂ ਨੂੰ ਮੰਨਦੇ ਹੋਏ ਕਹਿੰਦੇ ਹਨ ਕਿ ਪੰਜਾਬੀ ਨੂੰ ਲੋਕ-ਭਾਸ਼ਾ ਅਤੇ ਸੰਸਕ੍ਰਿਤ ਨੂੰ ਵਿਦਵਾਨਾਂ ਦੀ ਭਾਸ਼ਾ ਮੰਨਿਆ ਜਾਂਦਾ ਸੀ। ਗੁਰੂ ਸਾਹਿਬਾਨ ਨੇ ਜਨ-ਮਾਨਸ ਨੂੰ ਸੰਸਕ੍ਰਿਤ ਤੋਂ ਪੰਜਾਬੀ ਭਾਸ਼ਾ ਵੱਲ ਮੋੜਿਆ ਸੀ ਪਰ ਸਾਡੇ ਵਿਦਵਾਨ ਪੰਜਾਬੀ ਨੂੰ ਜਨ-ਮਾਨਸ ਦੀ ਭਾਸ਼ਾ ਤੋਂ ਮੁਕਤ ਕਰਕੇ ਇਸ ਨੂੰ ਵਿਦਵਾਨਾਂ ਦੀ ਭਾਸ਼ਾ ਬਣਾਉਣ ਵਿੱਚ ਲੱਗੇ ਹੋਏ ਹਨ ਜਿਸ ਕਾਰਨ ਆਮ ਲੋਕਾਂ ਦਾ ਰੁਝਾਨ ਪੰਜਾਬੀ ਸਾਹਿਤ ਪੜ੍ਹਨ ਤੋਂ ਘਟਿਆ ਹੈ।

*ਬਾਕੀ ਸਫ਼ਾ 39 'ਤੇ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਤੱਪ ਤੇਜ

ਜੰਮੇਂ ਅਸੀਂ ਤਾਂ ਫਿਕਰ ਵੀ ਨਾਲ ਜੰਮਿਆ,
ਵੜ ਕੇ ਬਹਿ ਗਿਆ ਜਿਸਮ ਵਿੱਚ ਜਾਨ ਵਾਂਗੂੰ।
ਨਵੇਂ ਨੋਟ ਵਾਂਗੂੰ ਕਿਸੇ ਸਾਂਭਿਆ ਨਾ,
ਰਹੇ ਖੜਕਦੇ ਜੇਬ ਵਿੱਚ ਭਾਨ ਵਾਂਗੂੰ।
ਮਿਹਨਤ ਨਾਲ ਹੀ ਤਪ ਤੇ ਤੇਜ ਮਿਲਦਾ,
ਮਿਲਦਾ ਨਹੀਂ ਇਹ ਕਿਸੇ ਨੂੰ ਦਾਨ ਵਾਂਗੂੰ।
ਸੁੱਚੀ ਕਿਰਤ ਤੋਂ ਟੁੱਟਿਆ ਕੈਲਵੀ ਜੋ,
ਕਿਸਮਤ ਉਦ੍ਹੀ ਹੈ, ਬੰਦ ਦੁਕਾਨ ਵਾਂਗੂੰ।

## ਮੈਨੀਫੈਸਟੋ

ਮੁਫਤ ਬਿਜਲੀ ਤੇ ਦੇਵਾਂਗੇ ਮੁਫਤ ਪਾਣੀ,
ਮੁਫਤ ਆਟਾ ਤੇ ਮੁਫਤ ਹੀ ਦਾਲ ਮੀਆਂ।
ਵੋਟ ਪਾਓ ਸਾਨੂੰ ਕੁਰਸੀ ਬਖ਼ਸ਼ ਦੇਵੋ,
ਤੁਹਾਡੇ ਦਰ ਤੇ ਆਏ ਕੰਗਾਲ ਮੀਆਂ।
ਨਸ਼ਾ ਪੀਓ ਤੇ ਨਸ਼ਾ ਦਿਓ ਚਾੜ੍ਹ ਸਾਨੂੰ,
ਕੋਈ ਹੋਰ ਨਾ ਚਲ ਜਾਏ ਚਾਲ ਮੀਆਂ।
ਵੇਖੋ! ਮੁਲਕ ਵਿੱਚ ਕੈਲਵੀ ਲੋਟੂਆਂ ਨੇ,
ਲੋਕ ਰਾਜ ਨੂੰ ਲਿਆ ਉਧਾਲ ਮੀਆਂ।

## ਵਿਆਹ ਜਸ਼ਨ

ਬੁੱਢੇ, ਭਰ ਕੇ ਜਾਮ ਟਕਰਾਵੰਦੇ ਨੇ,
ਹੋ ਗਏ ਨੇ ਜਿਨ੍ਹਾਂ ਦੇ ਜਾਮ ਗੋਡੇ।
ਲੱਚਰ, ਗੂੰਜਦੇ ਗਾਣੇ ਆਰਕੈਸਟਰਾ ਤੇ,
ਕਮਰਾਂ ਹਿਲਦੀਆਂ ਹਿੱਲਦੇ ਰਾਮ ! ਗੋਡੇ।
ਨਰ ਨਾਰੀਆਂ ਵਿਆਹ ਦੇ ਜਸ਼ਨ ਅੰਦਰ,
ਪਾਉਣ ਜੱਫੀਆਂ ਭਿੜਦੇ ਆਮ ਗੋਡੇ।
ਨੰਗਾ ਨਾਚ ਬੇਸ਼ਰਮੀ ਦਾ 'ਕੈਲਵੀ' ਜੀ!
ਸਭਿਆਚਾਰ ਬਦਨਾਮ, ਬਦਨਾਮ ਗੋਡੇ।

## ਸਲਾਹ

ਤੇਰੇ ਹੱਡਾਂ ਨੂੰ ਚੀਰਦਾ ਜੇ ਪਾਲਾ,
ਬਹਿ ਫਿਰ ਸੱਜਣਾ ਤੂੰ ਕੋਸੀ ਧੁੱਪ ਅੰਦਰ।
ਰੁੱਲ ਜਾਈਂ ਨਾ ਦੁਨੀਆਂ ਦੇ ਸ਼ੋਰ ਅੰਦਰ,
ਲਹਿ ਕੇ ਵੇਖ ਤੂੰ ਮਨ ਦੀ ਚੁੱਪ ਅੰਦਰ।
ਹੋਵੇ ਚਾਨਣਾ ਜੇ, ਸਭ ਕੁੱਝ ਨਜ਼ਰ ਆਵੇ,
ਰੱਸੀ, ਸੱਪ ਜਾਪੇ, ਨੇਰੇ ਘੁੱਪ ਅੰਦਰ।
ਹੀਰੇ, ਕੈਲਵੀ ਸਾਂਭ ਤਜੌਰੀਆਂ 'ਚ,
ਸੋਨਾ ਰੱਖਦਾ ਕੌਣ ਹੈ ਕੁੱਪ ਅੰਦਰ?

## ਘੋਨੇ ਸਿਰ

ਵਸਤਰ ਵਾਲਿਆਂ ਦੇ ਵਸਤਰ ਲਾਹ ਲਓਗੇ,
ਨੰਗਾ ਕਰੋਗੇ ਭਲਾ ਕੀ ਨੰਗਿਆਂ ਨੂੰ?
ਮੰਜ਼ਿਲ ਮਿੱਥ ਕੇ ਰਸਤਾ ਫੜੋ ਆਪਣਾ,
ਛੱਡੋ ਦੋਸਤੋ ਪੁਠਿਆਂ ਪੰਗਿਆਂ ਨੂੰ।
ਝੂਰ ਝੂਰ ਕੇ ਵਕਤ ਗੰਵਾਓ ਕਾਹਤੋਂ,
ਕਿਵੇਂ ਫੜੋਗੇ ਵੇਲਿਆਂ ਲੰਘਿਆਂ ਨੂੰ?
ਗੱਲਾਂ ਨਾਲ ਨਹੀਂ 'ਕੈਲਵੀ' ਪੇਟ ਭਰਦਾ,
ਘੋਨੇ ਸਿਰਾਂ ਤੇ ਫੇਰੋ ਨਾ ਕੰਘਿਆਂ ਨੂੰ।

9878381474

# ਕਾਵਿ ਕਿਆਰੀ

## ਬੰਦਾ ਸਿੰਘ ਬਹਾਦਰ
## ਸਿੱਖ ਇਤਿਹਾਸ ਸ਼ਹੀਦੀ ਲਾਸਾਨੀ

ਸੁਣੋ ਸੁਣਾਵਾਂ ਸੰਗਤੋ ਬੰਦਾ ਬਹਾਦਰ ਦੀ ਕਹਾਣੀ,
ਵੈਰਾਗੀ ਤੇ ਬਣਿਆ ਯੋਧਾ ਜ਼ੁਲਮ ਤੇ ਹਿੱਕ ਤਾਣੀ।
ਰਜੌਰੀ ਜੰਮਿਆ ਲਛਮਣ ਦੇਵੀ ਮਾਂ ਬਿਆਨੀ,
ਗੁਰੂ ਗੋਬਿੰਦ ਸਿੰਘ ਅੰਮ੍ਰਿਤ ਬੰਦੇ ਬਹਾਦਰ ਕਹਾਣੀ।
ਮਾਧੋ ਦਾਸ ਸੰਤ ਸਿਪਾਹੀ ਮੁਗ਼ਲਾਂ ਤੋਂ ਬਦਲੇ ਠਾਣੀ,
ਵਜੀਰਖਾਨ ਸੋਧਿਆ ਬੰਦਾ ਬਹਾਦਰ ਜੇਤੂ ਢਾਣੀ।
ਚੱਪੜਚਿੱੜੀ ਸਰਹਿੰਦ ਸਾਕਾ ਮੁਗ਼ਲਾਂ ਆਹੂ ਲਾਹਣੀ,
ਛੋਟੇ ਸ਼ਾਹਿਬਜਾਦੇ ਬਦਲਾ ਜੱਗ ਤੇ ਅਮਰ ਕਹਾਣੀ।
ਸਿੱਖ ਰਾਜ ਦੀਆਂ ਜਗਤਾਂ ਬੰਦੇ ਜਗਤ ਪਛਾਣੀ,
ਸਿੰਘਾਂ ਦੀ ਅਗਵਾਈ ਲੋਹਗੜ੍ਹ ਬਣਾਈ ਰਾਜਧਾਨੀ।
ਲੋਟੂ ਟੋਲੇ ਸੋਧਕੇ ਲੋਕ ਭਲਾਈ ਕੰਮ ਕਿਰਸਾਨੀ,
ਜਗੀਰਦਾਰੀ ਤੋਂ ਮੁਕਤੀ ਨਾਰੀ ਪੱਤ ਨਬਜ਼ ਪਛਾਣੀ।
ਕੱਚੀਗੜ੍ਹ ਗੁਰਦਾਸ ਨੰਗਲ ਬੰਦੇ ਬਹਾਦਰ ਜੁੱਧ ਕਹਾਣੀ,
ਅੱਠ ਸੌ ਸਿੰਘਾਂ ਮਣੇ ਬੰਦ ਕੈਦ ਮੁਗਲ ਹੁਕਮਰਾਨੀ।
ਲਾਹੌਰ ਦਿੱਲੀ ਹਾਥੀ ਤੇ ਬੰਦੇ ਬਹਾਦਰ ਬਦਨਾਮੀ,
ਪਿੰਜਰੇ ਪਾਕੇ ਬੇੜੀਆਂ ਅਜੈ ਪੁੱਤ ਕਲੇਜਾ ਖਵਾਣੀ।
ਇਸਲਾਮ ਨਾ ਕਬੂਲ ਬੰਦੇ ਰਾਜ ਭਾਗ ਠੁਕਰਾਣੀ,
ਅੱਖਾਂ ਹੱਥ ਪੈਰ ਕੱਟ ਬੰਦੇ ਦੀ ਸ਼ਹੀਦੀ ਲਾਸਾਨੀ।
ਬੰਦੇ ਦੀ ਸ਼ਹਾਦਤ ਪ੍ਰੇਰਨਾ ਸਰੋਤ ਕੌਮ ਹਿੰਦੋਸਤਾਨੀ,
ਮੁਗਲਾਂ ਰਾਜ ਪਲਟ ਗੁਰੂ ਕ੍ਰਿਪਾ ਸਿਮਰੋ ਗੁਰਬਾਣੀ।
ਰਾਜ ਕਰੇਗਾ ਖਾਲਸਾ 'ਪੱਟੀ' ਕਵੀ ਭਵਿੱਖਬਾਣੀ,
ਗੁਰੂ ਮਾਨਿਓ ਗ੍ਰੰਥ ਗੁਰੂ ਗੋਬਿੰਦ ਸਿੰਘ ਫੁਰਮਾਨੀ।
ਜੰਗ ਅਜਾਦੀ ਜੂਝੋ ਬੰਦਾ ਬਹਾਦਰ ਮਿਸਾਲ ਲਾਸਾਨੀ,
ਪੁਰਜਾ ਪੁਰਜਾ ਕੱਟ ਮਰੋ ਨਾ ਡੋਲੇ ਦੀਨ ਜਵਾਨੀ।

ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

♦♦♦♦

## ਯਾਰ ਦਾ ਸੱਥਰ

ਆਇਓਂ ਤੂੰ 'ਤੇ ਕੌਮ ਵਿੱਚ ਅਣੱਖ ਆਈ,
ਆਈ ਅੱਣਖ ਤੇ ਮਰਦ ਮੈਦਾਨ ਨਿਕਲੇ
ਤੇਰੀ ਜੋਤ ਨੂਰਾਨੀ ਦੇ ਬਣ ਭੰਬਟ
ਤੇਰੇ ਦਰ 'ਤੇ ਹੋਣ ਕੁਰਬਾਨ ਨਿਕਲੇ
ਤੇਰੇ ਸਿੰਘ ਨੇ ਚੰਡੀ ਦਾ ਪਾਠ ਕਰਕੇ
ਰੱਖਣ ਵਾਸਤੇ ਸਿੱਖੀ ਦੀ ਸ਼ਾਨ ਨਿਕਲੇ
ਪੰਜ ਸੀਸ ਧਰ ਪੰਜਾਂ ਹੱਥੇਲੀਆਂ 'ਤੇ
ਪੰਜੇ ਧਾਰ ਕੇ ਪੰਜ ਬਲਵਾਨ ਨਿਕਲੇ
ਬਾਈ ਧਾਰੀਆਂ ਦੇ ਪੀਲੇ ਰੰਗ ਪੈ ਗਏ,
ਚੜ੍ਹਤਲ ਵੇਖਕੇ ਤੇਰਿਆਂ ਜੱਥਿਆਂ ਦੀ
ਤੂੰ ਸੀਸ ਦੇ ਕੇ ਪਿਤਾ ਦਾ ਦੱਸ ਦਿੱਤਾ
ਸਿੱਖ ਕੌਮ ਹੈ ਕੌਮ ਸਿਰ ਲੱਥਿਆਂ ਦੀ
ਫੁੱਲਾਂ ਜਿਹੇ ਪਰਿਵਾਰ ਦਾ ਖੂਨ ਚੋ ਕੇ
ਰੰਗ ਉਸਦਾ ਕੌਮ ਨੂੰ ਚਾੜ੍ਹਿਆ ਤੂੰ
ਪਾਣੀ ਫੇਰ ਨਾ ਮੰਗਿਆ ਉਸ ਮੁੜ ਕੇ,
ਜਿਹਨੂੰ ਤੀਰ ਦੀ ਨੋਕ 'ਤੇ ਹਾੜ੍ਹਿਆ ਤੂੰ
ਗਿਆ ਮੌਤ ਦੇ ਘਾਟ ਉਹ ਮੂੰਹ ਭਰਕੇ
ਜਿਹਨੂੰ ਰੋਹ ਦੀ ਅੱਗ ਵਿੱਚ ਸਾੜਿਆ ਤੂੰ
ਜਿਹਨੇ ਘੇਰਿਆ ਤੈਨੂੰ ਤੂਫਾਨ ਬਣ ਕੇ
ਉਹਨੂੰ ਉਸ ਦੀ ਮੌਤੇ ਹੀ ਮਾਰਿਆ ਤੂੰ
ਜਿਹਦੇ ਸਿਰੜ ਨੇ ਚੁੰਮਿਆ ਰੰਬੀਆਂ ਨੂੰ
ਸਿਦਕ ਚਰਖੜੀ ਚੜ੍ਹ ਕੇ ਵੀ ਡੋਲਿਆ ਨਾ
ਹੱਸ ਹੱਸ ਕੇ ਮੌਤ ਪਰਵਾਨ ਕੀਤੀ
ਲਾਲਚ ਸਿੱਖਾਂ ਨੇ ਨੈਣਾਂ 'ਤੇ ਤੋਲਿਆ ਨਾ
ਹੱਥੀਂ ਆਪਣੇ ਸ਼ਗਨਾ ਦੇ ਬੰਨ੍ਹੇ ਸਿਹਰੇ
ਲੱਗਰਾਂ ਜੇਹੀਆਂ ਜਵਾਨੀਆਂ ਤੋਰੀਆਂ ਨੇ
ਖਾ ਕੇ ਦਰਦ ਮਜ਼ਲੂਮਾਂ ਦੇ ਹੰਝੂਆਂ ਤੋਂ

ਸਦਕੇ ਕੀਤੀਆਂ ਜੋੜੀਆਂ ਦੋਹਰੀਆਂ ਨੇ
ਛੋਟੇ ਸਾਹਿਬਜ਼ਾਦੇ ਦੋ ਮਜ਼ਲੂਮ ਜਿੰਦਾਂ
ਮਾਤਾ ਗੁਜਰੀ ਦਿੱਤੀਆਂ ਲੋਰੀਆਂ ਨੇ
ਖੂਨੀ ਕੰਧ ਸਰਹਿੰਦ ਦੀ ਕੰਬ ਉੱਠੀ
ਜੈਕਾਰੀਆਂ ਇੱਟਾਂ ਜਦੋਂ ਭੋਰੀਆਂ ਨੇ
ਕਟਕ ਜ਼ਾਲਮਾਂ ਦਾ ਵੇਖ ਚਵ੍ਹੀਂ ਪਾਸੀਂ
ਫਿਰ ਵੀ ਓਸ 'ਤੇ ਰੱਖੀਆਂ ਡੋਰੀਆਂ ਨੇ
ਇੱਕ ਜਿੰਦੜੀ ਦੁੱਖ ਹਜ਼ਾਰ ਝੱਲੇ
ਪਰ ਨਾ ਸਹੀਆਂ ਕਿਤੇ ਸੀਨਾ ਜ਼ੋਰੀਆ ਨੇ
ਮਾਛੀਵਾੜੇ ਵਿੱਚ ਤੇਰੇ ਸਰੀਰ ਵਿਚੋਂ
ਡੁੱਲ੍ਹ ਖੂਨ ਸੀ ਤਿੱਖਿਆਂ ਕੰਡਿਆਂ 'ਤੇ
ਉਸੇ ਖੂਨ ਦਾ ਪਿਆ ਜ਼ਲਾਲ ਟੱਪਕੇ
ਤੇਰੇ ਝੂਲਦੇ ਪੀਲਿਆਂ ਝੰਡਿਆਂ 'ਤੇ
ਹਿੱਕੇ ਲਾ ਕੇ ਸੂਲਾਂ ਸੁਰਾਹੀਆਂ ਨੂੰ
ਤੂੰ ਸੀ ਯਾਰ ਦਾ ਸੱਥਰ ਮਨਜ਼ੂਰ ਕੀਤਾ
ਸੋਹਣੇ ਚਰਨ ਛੁਹਾ ਕੇ ਆਪਣੇ ਤੂੰ
ਇਕ ਇਕ ਜ਼ਰ੍ਹਾ ਸੀ ਕਹਿਨੂਰ ਕੀਤਾ
ਗੱਲਾਂ ਮਿੱਤਰ ਪਿਆਰੇ ਦੇ ਨਾਲ ਕਰਕੇ
ਸੱਚਟ ਆਸ਼ਿਕਾਂ ਵਾਲਾ ਦਸਤੂਰ ਕੀਤਾ
ਸੋ-ਸੋ ਪੰਥ ਪਿਆਰੇ ਦੇ ਨਾਲ ਕਰਕੇ
ਸਭਨਾ ਬਰਕਤਾਂ ਨਾਲ ਭਰਪੂਰ ਕੀਤਾ
ਇਹ ਜੋ ਖੰਡਿਓ ਖਾਲਸਾ ਸਾਲਿਆਂ ਤੂੰ
ਪੀਂਦਾ ਰਹੇਗਾ ਅੰਮ੍ਰਿਤ ਜਾਮ ਤੇਰਾ
ਕਾਲ ਆਪਣੇ ਗਾਤਰੇ ਟੰਗ ਕੇ ਤੇ
ਜਿਉਂਦਾ ਜੱਗ 'ਤੇ ਨਾਮ ਤੇਰਾ

♦♦♦♦

*ਗੁਰਨਾਮ ਸਿੰਘ ਬਿਜਲੀ*
*9463823495*

## ਵਿਅੰਗ
## ਅਜੋਕੇ ਸਿੱਖ

ਸਿਰ ਦੇ ਕੇਸ ਕਟਾਏ ਨੇ, ਦਾੜ੍ਹੀ ਮੁੱਛ ਰਗੜਾਏ ਨੇ
ਸਿਰ ਤੇ ਟੋਪੀ ਪਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਰੋਜ਼ ਸ਼ਰਾਬਾਂ ਪੀਂਦੇ ਹਾਂ, ਨਸ਼ੇ ਬਿਨ੍ਹਾਂ ਨਾ ਜੀਂਦੇ ਹਾਂ,
ਹਰ ਵੇਲੇ ਜਰਦਾ ਲਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਮੜ੍ਹੀ ਮਸਾਣੀ ਜਾਈਦਾ, ਨਿੱਤ ਬਾਬਾ ਨਵਾਂ ਬਣਾਈਦਾ,
ਹਰ ਥਾਂ ਸੀਸ ਝੁਕਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਬਿਪਰਾਂ ਕੋਲੇ ਜਾਂਦੇ ਹਾਂ, ਰਾਹੂ ਸ਼ਨੀ ਭਜਾਂਦੇ ਹਾਂ,
ਉਹਨਾਂ ਦੇ ਗੀਤ ਹੀ ਗਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਹੱਥਾਂ ਤੇ ਗਾਨੇ ਬੰਨ੍ਹਦੇ ਹਾਂ, ਬਾਣੀ ਨੂੰ ਨਾ ਮੰਨਦੇ ਹਾਂ,
ਮੱਥੇ ਤੇ ਟਿੱਕਾ ਲਵਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਪੁਨਿਆਂ ਮੱਸਿਆ ਨੂੰ ਮੰਨਦੇ ਹਾਂ, ਪੂਜਕ ਸੂਰਜ ਚੰਨ ਦੇ ਹਾਂ,
ਸੁਦੀ ਨਾ ਵਦੀ ਭੁਲਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਨਾ ਗੁਰਦੁਆਰੇ ਜਾਈਦਾ, ਐਵੇ ਨਾ ਸਮਾਂ ਗਵਾਈਂਦਾ
ਟੀ.ਵੀ ਤੇ ਫਿਲਮਾਂ ਲਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਵਰਤ ਬੜੇ ਹੀ ਰੱਖਦੇ ਹਾਂ, ਸਰਾਧਾਂ ਵਿੱਚ ਖੀਰਾਂ ਛਕਦੇ ਹਾਂ,
ਪਿਤਰਾਂ ਦੇ ਪਾਠ ਰਖਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਵਹਿਮ ਭਰਮ ਫੈਲਾਈਦਾ, ਐਸਾ ਉਪਦੇਸ਼ ਸੁਣਾਈਦਾ
ਮੌਜਾਂ ਖੂਬ ਉਡਾਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਪਾਠ ਬੜੇ ਹੀ ਕਰਦੇ ਹਾਂ, ਬੜੀਆਂ ਜੇਬਾਂ ਭਰਦੇ ਹਾਂ,
ਪਰ ਆਪ ਨਾ ਧਰਮ ਕਮਾਉਂਦੇ ਹਾਂ,ਫਿਰ ਵੀ ਸਿੱਖ ਕਹਾਉਂਦੇ ਹਾਂ।

ਕੁਰਸੀ ਨੂੰ ਰੱਬ ਬਣਾਇਆ ਹੈ, ਇਸ ਤੋਂ ਧਰਮ ਘੁਮਾਇਆ ਹੈ,
ਇਸ ਲਈ ਮਰਦੇ ਜਿਉਂਦੇ ਹਾਂ, ਫਿਰ ਵੀ ਸਿੱਖ ਕਹਾਉਂਦੇ ਹਾਂ।

ਇਹ ਸਮਾਂ ਹੈ ਨਾਮ ਧਿਆਵਣ ਦਾ, ਗੁਰੂ ਵਾਲੇ ਬਣ ਜਾਵਣ ਦਾ,
ਜਾਚਕ ਕਿਉਂ ਸਮਾਂ ਗਵਾਉਂਦੇ ਹਾਂ, ਐਵੇਂ ਹੀ ਸਿੱਖ ਕਹਾਉਂਦੇ ਹਾਂ।

♦♦♦♦

*ਸੁਖਦੇਵ ਸਿੰਘ ਜਾਚਕ*
*9464005685*

## ਜਿਹੜੀ ਹਵਾ ਕੌਮ ਨੂੰ ਦੁੱਖ ਦੇਵੇ,ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ

ਸਰਮਾਇਆ ਕੌਮ ਦਾ ਨੌਜਵਾਨ ਤੂੰ ਹੈਂ,
ਆਸਾਂ ਕੌਮ ਨੂੰ ਤੇਰੇ ਤੋਂ ਬਥੇਰੀਆਂ ਨੇ।
ਦੇਖੀਂ ਆਸ ਨਾ ਕੌਮ ਦੀ ਤੋੜ ਬੈਠੀਂ,
ਮੰਜਿਲਾਂ ਤੇਰੀਆਂ ਲੰਬੀਆਂ ਉਚੇਰੀਆਂ ਨੇ।
ਪਰ ਲੱਗਦੈ; ਅੱਜ ਤੂੰ ਕੁੱਝ ਭਟਕ ਗਿਐਂ,
ਆਪਣੀ ਮੰਜਿਲ ਦੇ ਰਾਹ ਤੋਂ ਖਿੜਕਿਆਂ ਤੂੰ।
ਰੰਗ ਤਮਾਸ਼ਿਆਂ ਵਿੱਚ ਗਲਤਾਨ ਹੋਇਐਂ,
ਮਕਸਦ ਆਪਣੇ ਤੋਂ ਅੱਜ ਖਿਸਕਿਆ ਤੂੰ।
ਰਾਤੀਂ ਲੇਟ ਸੌਣਾਂ ਸਵੇਰੇ ਲੇਟ ਉੱਠਣਾ,
ਸ਼ਬਾਬ ਤੇ ਸ਼ਰਾਬ ਵੱਲ ਤੇਰੀਆਂ ਰਵਾਨੀਆਂ ਨੇ।
ਇਨ੍ਹਾਂ ਮਹਿਫਲਾਂ 'ਚ ਕਈ ਰਾਜ ਡੁੱਬ ਗਏ,
ਕੌਮਾਂ ਉਜਾੜੀਆਂ ਕਈ ਇਨ੍ਹਾਂ ਮਹਿਫਲਾਂ ਨੇ।
ਜਰਾ ਇਤਿਹਾਸ ਨੂੰ ਵੇਖ ਇੱਕ ਨਜਰੇ,
ਕੀਹਨੂੰ-ਕੀਹਨੂੰ ਉਜਾੜਿਆ ਇਹਨਾਂ ਮਹਿਫਲਾਂ ਨੇ।
ਇਸ ਰਾਹ ਦਾ ਅੰਤ ਤਬਾਹੀ ਵਾਲਾ,
ਰੱਖ ਯਾਦ ਕਿਉਂ ਤੂੰ ਭੁੱਲਦਾ ਏਂ।
ਜਵਾਨੀ ਗੁਜਰੇ ਜੋ ਰੰਗੀਨ ਮਹਿਫਲਾਂ 'ਚ,
ਹਸਪਤਾਲਾਂ 'ਚ ਬੁਢਾਪਾ ਰੁੱਲਦਾ ਏ।
ਡਾ: 'ਇਕਬਾਲ' ਦੀ ਗੱਲ ਇੱਕ ਯਾਦ ਰੱਖੀਂ,
ਖੱਚਤ ਹੋਵੀਂ ਨਾ ਰੰਗ ਤਮਾਸ਼ਿਆਂ 'ਚ।
ਨੋਕ ਤਲਵਾਰ ਦੀ ਤੋਂ ਕੌਮਾਂ ਹੋਣ ਪੈਦਾ,
ਗਰਕ ਜਾਂਦੀਆਂ ਸ਼ਬਾਬ ਤੇ ਗਲਾਸੀਆਂ 'ਚ।
ਅਜੇ ਵਕਤ ਹੈ ਜਰਾ ਸੰਭਲ ਜਾ ਤੂੰ,
ਸਮਾਂ ਲੰਘਿਆਂ ਫੇਰ ਨਾ ਹੱਥ ਆਉਣਾ।
ਚਿੜੀਆਂ ਚੁਗ ਲਿਆ ਜਦੋਂ ਖੇਤ ਸਾਰਾ,
ਫੇਰ ਪਛਤਾਏਂਗਾ ਪੱਲੇ ਪਊ ਰੋਣਾ।
ਆ ਅਗਵਾਈ ਲੈ ਗੁਰੂ ਗ੍ਰੰਥ ਪਾਸੋਂ,
ਗੁਰਮਤਿ ਗੁਰਬਾਣੀ 'ਚ ਜੀਵਨ ਢਾਲ ਲੈ ਤੂੰ।
ਬਾਣੀ ਬਾਣੇ ਦੀ ਪੈਜ ਸਾਹਾਂ ਨਾਲ ਨਿਭ ਜਾਏ,
ਆਪਣੇ ਪਿਛੋਕੜ ਨੂੰ 'ਸੁਰਿੰਦਰ' ਸੰਭਾਲ ਲੈ ਤੂੰ।
ਜਦੋਂ ਜਾਗੀਏ ਤਦੋਂ ਸਵੇਰ ਹੁੰਦੀ,
ਉੱਠ ਕਾਲੀ ਰਾਤ ਨੂੰ ਪ੍ਰਭਾਤ 'ਚ ਬਦਲਦੇ ਤੂੰ।
ਜਿਹੜੀ ਹਵਾ ਕੌਮ ਨੂੰ ਦੁੱਖ (ਸੇਕ) ਦੇਵੇ,
ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ।
ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ........................

ਸੁਰਿੰਦਰ ਸਿੰਘ 'ਖਾਲਸਾ'
'94662-66708','97287-43287

## ਡਾਕੂਮੈਂਟ੍ਰੀ ਫਿਲਮ ਬਣਾਉਣ ਲਈ ਗਿਆਨੀ ਦਿੱਤ ਸਿੰਘ ਜੀ ਨਾਲ ਸਬੰਧਤ ਜਾਣਕਾਰੀ ਦੇਣ ਸਬੰਧੀ

*ਸਮੂਹ ਸਾਧ ਸੰਗਤ ਨੂੰ ਬੇਨਤੀ ਹੈ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਤੇ ਯਾਦਗਾਰਾਂ ਨਾਲ ਸਬੰਧਤ ਇਕ ਡਾਕੂਮੈਂਟਰੀ ਫਿਲਮ ਬਣਾਈ ਜਾ ਰਹੀ ਹੈ। ਬਹੁਤ ਸਾਰੀਆਂ ਯਾਦਗਾਰਾਂ ਜਿਵੇਂ ਸਕੂਲ, ਲਾਇਬਰੇਰੀਆਂ, ਮਹੱਲੇ, ਗੁਰਦੁਆਰੇ, ਸਭਾ ਜੋ ਵੀ ਬਣੀਆਂ ਹੋਈਆਂ ਹਨ ਉਹਨਾਂ ਦੇ ਪੂਰੇ ਵੇਰਵੇ ਫੋਟੋਆਂ ਸਮੇਤ ਅਦਾਰੇ ਦੇ ਦਫਤਰ ਵਿੱਚ ਭੇਜੇ ਜਾਣ ਜਾਂ ਸੰਪਰਕ ਕੀਤੇ ਜਾਣ।*

## ਗਿਆਨੀ ਦਿੱਤ ਸਿੰਘ ਸਭਾਵਾਂ ਬਣਾਓ

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਨਿਸ਼ਾਨਾਂ ਸਮੂਹ ਸਿੱਖ ਸੰਗਤਾਂ ਨੂੰ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਨਾਲ ਜੋੜਣ ਦਾ ਮੰਤਵ ਹੈ। ਬਹੁਤ ਸਾਰੀਆਂ ਗਿਆਨੀ ਦਿੱਤ ਸਿੰਘ ਨੌਜੁਆਨ ਸਭਾਵਾਂ ਬਣ ਚੁਕੀਆਂ ਹਨ ਤੇ ਅਪੀਲ ਹੈ ਹਰ ਪਿੰਡ, ਮੁਹੱਲੇ, ਸ਼ਹਿਰ ਆਦਿ ਵਿੱਚ ਗਿਆਨੀ ਦਿੱਤ ਸਿੰਘ ਸਿੱਖਿਆ ਸਭਾ ਬਣਾਈ ਜਾਵੇ। ਜਾਣਕਾਰੀ ਲਈ ਸੰਪਰਕ ਕੀਤਾ ਜਾਵੇ।*

*ਮੁੱਖ ਸੰਪਾਦਕ*

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

*ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ*

ਪਿਛਲੇ ਅੰਕ ਤੋਂ ਅੱਗੇ

## ਦਾਮਲੇ ਦੇ ਪਠਾਣ

ਇਤਿਹਾਸ ਦੇ ਵਰਕੇ ਦਸਦੇ ਹਨ ਕਿ ਪਿੰਡ ਦਾਮਲਾ ਤਹਿਸੀਲ ਜਗਾਧਰੀ ਜ਼ਿਲਾ ਅੰਬਾਲਾ ਦੇ ਪੰਜ ਪਠਾਣ (ਜਿਨ੍ਹਾਂ ਦੀ ਤਾਬਿਆਂ ਸੌ ਸੌ ਸਵਾਰ ਸਨ) ਨੂੰ ਪੀਰ ਬੁਧੂ ਸ਼ਾਹ ਜੀ ਦੀ ਸਫਾਰਸ਼ ਤੇ ਦਸਮ ਪਾਤਸ਼ਾਹ ਜੀ ਨੇ ਆਪਣੀ ਫੌਜ ਦਾ ਅੰਗ ਬਣਾਇਆ ਸੀ ਇਹ ਪਠਾਣ ਔਰੰਗਜ਼ੇਬ ਦੀ ਕੌਮ ਪਠਾਣ ਨਾਲ ਘਿਰਣਾਂ ਦੀ ਨੀਤੀ ਦੇ ਸ਼ਿਕਾਰ ਹੋਕੇ ਫੌਜ ਵਿੱਚੋਂ ਕਢੇ ਹੋਏ ਸਨ। ਓਹ ਆਪਣੀ ਉਪਜੀਵਕਾ ਦੇ ਲਈ ਸਾਈਂ ਬੁਧੂ ਸ਼ਾਹ ਦੀ ਸ਼ਰਨ ਆ ਪਏ ਸਨ। ਤਾਂਹੀ ਤਾਂ ਸਾਂਈ ਬੁਧੂ ਸ਼ਾਹ ਪਾਉਂਟੇ ਵਾਲੇ ਪਾਤਸ਼ਾਹ ਪਾਸ ਸਫਾਰਸ਼ੀ ਬਣਕੇ ਉਹਨਾਂ ਪੰਜਾਂ ਪਠਾਣਾਂ ਕਾਲੇ ਖ਼ਾਂ, ਨਜਾਬਤ ਖਾਂ, ਹਯਾਤ ਖਾਂ, ਭੀਖਮ ਖਾਂ, ਉਮਰ ਖਾਂ ਆਦਿ ਨੂੰ ਨਾਲ ਲੈ ਕੇ ਪਹੁੰਚੇ ਸੀ। ਪੰਜ ਪੰਜ ਰੁਪੈ ਸਰਦਾਰ ਤੇ ਇੱਕ ਇਕ ਰੁਪਿਆ ਸਵਾਰ ਰੋਜ਼ਾਨਾ ਦੇਣਾ ਕਰਕੇ ਹਜ਼ੂਰ ਨੇ ਆਪਣੀ ਫੌਜ ਵਿੱਚ ਰਲਾਇਆ ਸੀ ਪੀਰ ਜੀ ਪਠਾਣਾਂ ਨੂੰ ਕਈ ਤਰ੍ਹਾਂ ਦੀਆਂ ਨਸੀਹਤਾਂ ਕਰਦੇ ਹੋਏ ਵਾਪਸ ਸਢੌਰੇ ਨੂੰ ਆਏ।

## ਜੰਗ ਭੰਗਾਣੀ (25 ਫਰਵਰੀ 1686 ਈ.)

### ਭੰਗਾਣੀ ਦੀ ਜੰਗ ਦਾ ਕਾਰਣ

ਦਸਮ ਪਾਤਸ਼ਾਹ ਅਜੇ ਅਨੰਦਪੁਰ ਹੀ ਸਨ। ਰਾਜਾ ਭੀਮਚੰਦ (1667 ਤੋਂ 1692) ਵਾਲੀਏ ਕਹਲੂਰ ਨੇ ਦਸਮ ਪਾਤਸ਼ਾਹ ਦੇ ਪਾਸ ਪੰਜ ਕਲਾ ਸ਼ਸਤ੍ਰਾ ਪ੍ਰਸ਼ਾਦੀ ਹਾਥੀ ਤੇ ਦਸਮ ਪਾਤਸ਼ਾਹ ਨੇ ਦਰਬਾਰੀ ਚਾਨਣੀ ਆਦਿ ਅਲੌਕਿਕ ਚੀਜ਼ਾਂ ਵੇਖ ਉਹਨਾਂ ਤੇ ਲੁਭਾਇਮਾਨ ਹੋ ਗਿਆ। ਬਹਾਨੇ ਨਾਲ ਮੰਗਣ ਤੇ ਗੁਰੂ ਜੀ ਨੇ ਸੰਗਤਾਂ ਦੀਆਂ ਚੀਜ਼ਾਂ ਕਹਿਕੇ ਨਾ ਦਿਤੀਆਂ ਤਾਂ ਇਸ ਨੇ ਵਿਰੋਧ ਪੈਦਾ ਕਰ ਲਿਆ। ਇਸ ਦਾ ਪ੍ਰਗਟਾਵਾ ਸ੍ਰੀ ਨਗਰ (ਗੜ੍ਹਵਾਲ) ਦੇ ਰਾਜਾ ਫਤਹਿ ਸ਼ਾਹ ਦੇ ਘਰ ਆਪਣੇ ਲੜਕੇ ਦੀ ਜੰਞ ਤੇ ਆਏ ਭੀਮ ਨੇ ਗੁਰੂ ਜੀ ਵੱਲੋਂ ਆਇਆ ਤੰਬੋਲ ਵੇਖ ਕੇ ਰਾਜਾ ਫਤਹਿ ਸ਼ਾਹ ਨੂੰ ਕਰੋਧ ਨਾਲ ਇਹ ਕਹਿ ਕੇ ਕੀਤਾ "ਜਾਂ ਤੂੰ ਗੁਰੂ ਜੀ ਦਾ ਤੰਬੋਲ ਮੋੜ ਦੇਹ, ਨਹੀਂ ਤਾਂ ਆਪਣੀ ਧੀ ਨੂੰ ਵੀ ਘਰ ਰੱਖ ਲੈ" ਰਾਜਾ ਫਤਹਿ ਸ਼ਾਹ (ਨਾ ਚਾਹੁੰਦੇ ਹੋਇਆ ਵੀ) ਭਾਈ ਨੰਦ ਚੰਦ ਨੂੰ ਇਹ ਕਹਿਣ ਤੇ ਮਜਬੂਰ ਹੋ ਗਿਆ ਕਿ ਆਪਣੀਆ ਵਸਤਾਂ ਚੁੱਕ ਲੌ। ਭਾਈ ਨੰਦ ਚੰਦ (ਗੁਰੂ ਜੀ ਵੇਲੇ ਜੋ ਵਿਆਹ ਵਿੱਚ ਨੁਮਾਇੰਦੇ ਬਣ ਕੇ ਆਏ ਹੋਏ ਸਨ) ਭਲਾਂ ਇਹ ਅਪਮਾਨ ਕਿਵੇਂ ਸਹਾਰ ਸਕਦੇ ਸਨ। ਆਪਣੀਆਂ ਵਸਤਾਂ ਚੁਕਣ ਲਗਿਆਂ ਬਾਕੀ ਦਾਜ ਦੇ ਵਿਖਾਵੇ ਵਿੱਚੋਂ ਬਹੁਤ ਸਾਰੀਆਂ ਚੀਜ਼ਾਂ ਲੁਟ ਪੁਟ ਕੇ ਸਿੰਘਾਂ ਵਾਲੀ ਨਿਸ਼ਾਨੀ ਦੇ ਪਾਉਂਟੇ ਵਲ ਚਾਲੇ ਪਾ ਦਿਤੇ। ਪਾਉਂਟੇ ਆ ਕੇ ਗੁਰੂ ਜੀ ਨੂੰ ਸਾਰੀ ਕਹਾਣੀ ਆਖ ਸੁਣਾਈ। ਸਾਹਿਬਾਂ ਨੇ ਇਸ ਤੋਂ ਅੰਦਾਜ਼ਾ ਲਾ ਲਿਆ ਕਿ ਭੀਮ ਚੰਦ ਹੁਣ ਸੜ ਬਲ ਕੇ ਕੋਇਲਾ ਹੋ ਗਿਆ ਹੋਵੇਗਾ। ਇਸ ਲਈ ਓਹ ਜ਼ਰੂਰ ਪਾਉਂਟੇ ਚੜ੍ਹਾਈ ਕਰੇਗਾ। ਇਸ ਲਈ ਆਪਣਾ ਬੰਦੋਬਸਤ ਕਰ ਲੈਣਾ ਚਾਹੀਦਾ ਹੈ। ਸਾਹਿਬਾਂ ਨੇ ਜੰਗ ਸੰਬੰਧੀ ਤਿਆਰੀਆਂ ਸ਼ੁਰੂ ਕਰ ਦਿਤੀਆਂ। ਨਾਲ ਹੀ ਸ੍ਰੀ ਨਗਰ ਆਪਣਾ ਸੂਹਾ (ਜਾਸੂਸ) ਭੇਜ ਦਿੱਤਾ। ਤਾਕਿ ਗੜ੍ਹਵਾਲ ਦੀ ਸਾਰੀ ਖਬਰ ਪਹਿਲਾਂ ਜੀ ਆ ਦੇਵੇ। ਉਸ ਨੇ ਏਸੇ ਤਰ੍ਹਾਂ ਹੀ ਕੀਤਾ।

### ਪਠਾਣਾਂ ਵਿਚੋਂ ਇਕ

ਏਧਰ ਜੰਗ ਦੀ ਤਿਆਰੀ ਹੋਣ ਲੱਗੀ, ਓਧਰ ਦਾਮਲੇ ਦੇ 4 ਪਠਾਣਾਂ ਨੇ ਜੰਗੀ ਤਿਆਰੀ ਸੁਣ ਕੇ ਖਿਸਕਣ ਦੀਆਂ ਤਿਆਰੀਆਂ ਅਰੰਭ ਦਿਤੀਆਂ। ਇਹਨਾਂ ਦੀਆਂ ਸੋਚਾਂ ਵਿੱਚ ਗਲਤ ਅੰਦਾਜ਼ੇ ਲਾਏ ਗਏ। ਦਸਮ ਪਾਤਸ਼ਾਹ ਦੇ ਇਹ ਸਿੱਖ, ਰਾਜਿਆਂ ਦੀਆਂ ਸਿਖੀਆਂ ਫੌਜਾਂ ਨਾਲ ਕਿਵੇਂ ਟਾਕਰਾ ਕਰ ਸਕਣਗੇ। ਸਾਨੂੰ ਹਾਰ ਦਾ ਮੂੰਹ ਹੀ ਵੇਖਣਾ ਪਏਗਾ। ਇਸ ਨਾਲੋਂ ਤਾਂ ਚੰਗਾ ਇਹ ਹੈ ਕਿ ਕੋਈ ਬਹਾਨਾ ਲਾ ਕੇ ਨਿਕਲ ਚਲੀਏ ਤੇ ਪਹਾੜੀਆਂ ਨਾਲ ਰਲ ਜਾਈਏ। ਫਿਰ ਗੁਰੂ ਘਰ 'ਚੋਂ ਲੁਟ ਵੀ ਚੰਗੀ ਮਿਲ ਜਾਏਗੀ। ਇਹ ਮਤਾ ਪਕਾ ਕੇ ਕਿਸੇ ਨੇ ਰਿਸ਼ਤੇਦਾਰੀ 'ਚ ਛੁਹਾਰਾ ਲੱਗਣ ਦਾ ਬਹਾਨਾ ਹੀ ਬਣਾਇਆ। ਕਿਸੇ ਨੇ ਮਰਗ ਦਾ ਬਹਾਨਾ ਬਣਾਇਆ। ਇਸ ਤਰ੍ਹਾਂ ਛੁਟੀਆਂ ਲੈ ਕੇ ਖਿਸਕ ਗਏ। ਫਿਰ ਪਹਾੜੀਆਂ ਨਾਲ ਜਾ ਕੇ ਰਲ ਗਏ। ਕੇਵਲ ਇਕ ਕਾਲੇ ਖਾਂ ਤੇ ਉਸ ਦੇ ਸੌ ਸਵਾਰ ਹੀ ਦ੍ਰਿੜ ਵਿਸ਼ਵਾਸੀ ਬਣੇ ਰਹੇ। ਉਹਨਾਂ ਨੇ ਭੰਗਾਣੀ ਦੀ ਜੰਗ ਵਿੱਚ ਆਪਣੇ ਬੀਰ ਰਸ ਦੇ ਜੌਹਰ ਵਿਖਾਏ ਸੀ। ਜਾਨਾਂ ਹੂਲ ਕੇ ਲੜਦੇ ਰਹੇ। ਦੁਸ਼ਮਨ ਨੂੰ ਦੱਸ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਸਾਰਿਆਂ ਦਾ ਸਾਂਝਾ ਹੈ ਤੇ ਪਠਾਣ ਉਸ ਦੇ ਹੁਕਮ ਤੇ ਆਪਣੀਆਂ ਜਾਨਾਂ ਨਿਸ਼ਾਵਰ ਕਰਨ ਨੂੰ ਤੱਤਪਰ ਹਨ।

♦♦♦♦

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ

### ਪਰਿਵਾਰ ਵਿਛੋੜਾ- ਸੱਤ ਪੋਹ ਦੀ ਸਵੇਰ

1- ਸੱਤ ਪੋਹ ਦੀ ਸਹਰ ਮਨਹੂਸ ਭੈੜੀ,
ਹਸ਼ਰ ਤੀਕ ਨਾ ਕਿਸੇ ਨਸੀਬ ਹੋਵੇ।
ਸ਼ਹਿਨਸ਼ਾਹਾਂ ਦਾ ਸ਼ਾਹ ਕੋਈ ਫੇਰ ਮੁੜ ਕੇ,
ਐਨਾ ਵੱਡਾ ਨਾ ਕਦੇ ਗ਼ਰੀਬ ਹੋਵੇ।
ਕਿਸੇ ਹੋਰ ਜਹਾਨ-ਏ-ਪਨਾਹ ਸੰਦਾ,
ਸਿਤਮ-ਕੋਸ ਨਾ ਐਸਾ ਰਕੀਬ ਹੋਵੇ।
ਬਰਕਿ-ਬਲਾ ਜੋ ਸਰਸਾ 'ਤੇ ਤੀਰ ਡਿੱਗੀ,
ਹੋਣੀ ਫੇਰ ਨਾ ਐਸੀ ਅਜੀਬ ਹੋਵੇ।
ਐਸੇ ਵਿਛੜੇ ਮਾਵਾਂ ਤੋਂ ਪੁੱਤ ਚਾਰੇ,
ਮੁੜ ਕੇ ਫੇਰ ਨਾ ਕਦੇ ਮਿਲਾਪ ਹੋਇਆ।
ਸਦਾ ਵਾਸਤੇ ਵੀਰਾਂ ਤੋਂ ਵੀਰ ਵਿਛੜੇ,
ਬੇਕਸਾਂ ਚਹੁੰ ਸੁੱਤਾਂ ਦਾ ਬਾਪ ਹੋਇਆ।

### ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਦਾ ਸਰਸਾ ਨਦੀ ਪਾਰ ਕਰਕੇ ਗੰਗੂ ਨਾਲ ਚੱਲ ਪੈਣਾ

2- ਮਾਤਾ ਗੁਜਰੀ ਤੇ ਛੋਟੇ ਲਾਲ ਦੋਵੇਂ,
ਟੁਰੇ ਛੱਡ ਕੇ ਸਗਲ ਪਰਵਾਰ ਤਾਈਂ।
ਮੁੜ ਮੁੜ ਵੇਖਦੇ ਪਿਤਾ ਦਸਮੇਸ਼ ਵੱਲੇ,
ਕਦੇ ਵਿੰਹਦੇ ਅਜੀਤ ਜੁਝਾਰ ਤਾਈਂ।
ਕਦੇ ਤਰਸਦੇ ਮਾਵਾਂ ਦੇ ਦਰਸ ਨੂੰ ਸੀ,
ਕਰ ਕਰ ਯਾਦ ਹੰਢਾਏ ਪਿਆਰ ਤਾਈਂ।
ਛਾਲੇ ਛਾਲੇ ਜਾਂ ਪੈਰ ਮਲੂਕ ਹੋਏ,
ਕਰਦੇ ਯਾਦ ਪਿਆਰੇ ਸ਼ਹਵਾਰ ਤਾਈਂ।
ਅੱਗੇ ਗੰਗੂ ਰਸੋਈਆ ਬੇਖ਼ਬਰ ਜਾਪੇ,
ਟੁਰਿਆ ਜਾਂਵਦਾ ਲੰਬੜੀ ਚਾਲ ਵੇਖੋ।
ਪਿੱਛੇ ਦੌੜਦੇ, ਭੱਜਦੇ, ਹਫਦੇ ਸੀ,
ਛੋਟੇ ਛੋਟੇ ਗੋਬਿੰਦ ਦੇ ਲਾਲ ਵੇਖੋ।

### ਲੰਬੜਾ ਤੇ ਬਿਖੜਾ ਪੈਂਡਾ ਮੁਕਾਈ ਜਾਣਾ

3- ਪੈਂਡਾ ਲੰਬੜਾ, ਝਾੜੀਆਂ ਪੰਧ ਮੱਲੇ,
ਬੋਚ ਬੋਚ ਕੇ ਪੈਰ ਟਿਕਾਂਵਦੇ ਸੀ।
ਕਦੇ ਟੁਰ ਪੈਂਦੇ ਕਦੇ ਬੈਠ ਜਾਂਦੇ,
ਛੁਪ ਛੁਪ ਕੇ ਅਸ਼ਕ ਵਹਾਂਵਦੇ ਸੀ।
ਚੁੰਮ ਚੁੰਮ ਕੇ ਦਾਦੀ ਧਰਵਾਸ ਦੇਂਦੀ,
ਸਿਸਕ ਸਿਸਕ ਕੇ ਸੀਨੇ ਲੱਗ ਜਾਂਵਦੇ ਸੀ।
ਦਰਦਵੰਦ ਹੋ ਵੇਖ ਕੇ ਦਰਦ ਐਸਾ,
ਉਡਦੇ ਪੰਛੀ ਜ਼ਮੀਨ 'ਤੇ ਆਂਵਦੇ ਸੀ।
ਜ਼ੋਰਾਵਰ ਅੱਠ ਸਾਲ ਤੇ ਛੇ ਫ਼ਤਹਿ,
ਪੁੱਠੇ ਮਾਮਲੇ ਰੱਬ ਨੇ ਪਾਇ ਦਿੱਤੇ।
ਕਦੇ ਕਦਮ ਨਾ ਮਹਿਲਾਂ ਤੋਂ ਬਾਹਰ ਰੱਖੇ,
ਵਿਚ ਜੰਗਲੀ ਅੱਜ ਭਟਕਾਇ ਦਿੱਤੇ।

### ਦਾਦੀ ਵਲੋਂ ਧਰਵਾਸ ਦੇਣਾ

4- ਲੁਕਦੇ ਛੁਪਦੇ ਮੁਗ਼ਲ ਜਰਵਾਣਿਆਂ ਤੋਂ,
ਖਾ ਖਾ ਠੋਕਰਾਂ ਪੰਧ ਮੁਕਾਈ ਜਾਂਦੇ।
ਪਕੜ ਉਂਗਲੀ ਦਾਦੀ ਦੀ ਜਾਣ ਟੁਰਦੇ,

ਵਾਹਿਗੁਰੂ! ਵਾਹਿਗੁਰੂ! ਮੂੰਹੋਂ ਅਲਾਈ ਜਾਂਦੇ।
ਕਰ ਕਰ ਦਾਦੇ ਦੀ ਯਾਦ ਕੁਰਬਾਨੀਆਂ ਨੂੰ,
ਢੱਠੇ ਦਿਲਾਂ ਨੂੰ ਧੀਰ ਬੰਨ੍ਹਾਈ ਜਾਂਦੇ।
ਦਾਦੀ ਗੁਰਾਂ ਦੀ ਗਾਥਾ ਸੁਣਾਂਵਦੀ ਸੀ,
ਸਭੇ ਦੁੱਖ ਤੇ ਦਰਦ ਭੁਲਾਈ ਜਾਂਦੇ।
ਆਉਣ ਯਾਦ, ਮਾਵਾਂ, ਪਿਤਾ, ਵੀਰ ਵੱਡੇ,
ਅੱਖਾਂ ਮਲ੍ਹਕੜੇ ਪਿਛਾਂਹ ਨੂੰ ਮੋੜ ਲੈਂਦੇ।
ਨਜ਼ਰਾਂ ਪਰਤਕੇ ਖ਼ਾਲੀ ਮੁੜ ਆਉਂਦੀਆਂ ਜਾਂ,
ਟੁੱਟੇ ਦਿਲਾਂ ਨੂੰ ਸਬਰ ਥੀਂ ਜੋੜ ਲੈਂਦੇ।

## *ਸਫ਼ਰ ਕਰਦਿਆਂ ਸ਼ਾਮ ਹੋ ਜਾਣੀ*

5- ਸਫ਼ਰ ਕਰਦਿਆਂ ਦਿਵਸ ਬਤੀਤ ਹੋਇਆ,
ਦਾਦੀ ਪੋਤਰੇ ਥੱਕ ਕੇ ਚੂਰ ਹੋਏ।
ਚਿਹਰੇ ਲਾਲ ਕੁਮਲਾ ਗਏ ਫੁੱਲ ਵਾਂਗੂ,
ਹਾਸੇ ਬੁੱਲ੍ਹੀਆਂ ਤੋਂ ਕੋਹਾਂ ਦੂਰ ਹੋਏ।
ਨਰਮ ਜੰਘਾਂ 'ਚ ਖੱਲੀਆਂ ਪੈ ਗਈਆਂ ਸੀ,
ਐਪਰ ਟੁਰਨ ਦੇ ਲਈ ਮਜਬੂਰ ਹੋਏ।
ਪਤਾ ਨਹੀਂ ਸੀ ਕਿੰਨੀ ਏ ਵਾਟ ਬਾਕੀ,
ਸੋਚ ਸੋਚ ਕੇ ਨਾ-ਸਬੂਰ ਹੋਏ।
ਸਰਦ ਰਾਤ ਕਾਲੀ ਬੋਲੀ ਚੜ੍ਹੀ ਆਵੇ,
ਸਰਸਾ ਵਿੱਚ ਸੀ ਜਿਵੇਂ ਤੁਫ਼ਾਨ ਆਇਆ।
ਤਾਰੇ ਫ਼ਲਕ 'ਤੇ ਪਏ ਕਲੋਲ ਕਰਦੇ,
ਅਜੇ ਨਜ਼ਰ ਨਾ ਕੋਈ ਕਾਸ਼ਾਨ ਆਇਆ।

## *ਗੰਗੂ ਦਾ ਆਪਣੇ ਪਿੰਡ ਸਹੇੜੀ ਦਾ ਰਸਤਾ ਭੁੱਲ ਕੇ ਪਿੰਡ ਹਸਨਪੁਰ ਪੁੱਜ ਜਾਣਾ*

6- ਨ੍ਹੇਰੀ ਰਾਤ ਮਹਿਤਾਬ ਨਾ ਝਾਤ ਪਾਈ,
ਗੰਗੂ ਨਾਲ ਥਕਾਨ ਬੇਜ਼ਾਰ ਹੋਇਆ।
ਭੁੱਖ ਪਿਆਸ, ਤੇ ਸੂਹੀਆਂ ਦਾ ਖ਼ੌਫ਼ ਡਾਢਾ,
ਵਿੱਚ ਜੰਗਲੀ ਫਿਰੇ ਖ਼ੁਆਰ ਹੋਇਆ।
ਰਹਿਬਰ ਭੁਲਿਆ ਰਸਤਾ ਮੰਜ਼ਲਾਂ ਦਾ,
ਹਸਨਪੁਰ ਦੀ ਜੂਹ ਤੋਂ ਪਾਰ ਹੋਇਆ।
ਆਵਣ ਨਾਗ-ਵਲ ਡੰਡੀਆਂ ਨਜ਼ਰ ਨਾਹੀਂ,
ਉਤੋਂ ਠੰਢ ਦਾ ਜ਼ੋਰ ਅਪਾਰ ਹੋਇਆ।
ਪਿੱਛੇ ਪਿਛੇ ਸ਼ਹਿਜ਼ਾਦੇ ਤੇ ਮਾਂ ਗੁਜਰੀ,
ਹੈ ਨਾ ਵੱਟਾਂ 'ਤੇ ਟੁਰਨ ਦਾ ਵਲ ਕੋਈ।
ਮਹਿਰਮ ਦਿਲਾਂ ਦਾ ਨਜ਼ਰ ਕੋ ਆਂਵਦਾ ਨਾ,
ਪੁੱਛੇ ਆਇ ਮਜ਼ਲੂਮਾਂ ਦੀ ਗੱਲ ਕੋਈ।

## *ਪਿੰਡ ਹਸਨਪੁਰ ਤੋਂ ਸਹੇੜੀ ਵੱਲ ਮੁੜਨਾ*

7- ਅੱਧਾ ਪਹਿਰ ਜਾਂ ਰਾਤ ਬਤੀਤ ਹੋਈ,
ਛੁਪਦੇ ਵੱਲ ਮੁਸਾਫ਼ਿਰ ਟੁਰੇ ਚਾਰੇ।
ਟੁਰਿਆ ਜਾਏ ਨਾ ਫੇਰ ਵੀ ਟੁਰੀ ਜਾਂਦੇ,
ਹੌਕੇ ਭਰ ਰਹੇ ਫ਼ਲਕ ਦੇ ਕੁਲ ਤਾਰੇ।
ਮੌਤ ਜਿਹਾ ਸਨਾਟਾ ਸੀ ਛਾਇਆ ਹੋਇਆ,
ਸਾਹ ਰੋਕ ਕੇ ਖੜ ਗਏ ਰੁੱਖ ਸਾਰੇ।
ਕਾਇਨਾਤ ਨੇ ਪੂਰੀ ਹੜਤਾਲ ਕੀਤੀ,
ਦੇਵੀ ਦੇਵਤੇ ਭਏ ਦਿਲਗੀਰ ਸਾਰੇ।
ਲਖ਼ਤਿ-ਜਿਗਰ ਜਾਂ ਥੱਕ ਕੇ ਚੂਰ ਹੋਏ,
ਦਾਦੀ ਪੀ ਗਈ ਦਿਲੇ ਦੀ ਪੀੜ ਸਾਰੀ।
ਚਿਹਰੇ ਉੱਤੇ ਮਲਾਲ ਨਾ ਨਜ਼ਰ ਆਉਂਦਾ,
ਆਈ ਵੇਖ ਕੇ ਦੁਖਾਂ ਦੀ ਭੀੜ ਭਾਰੀ।

## *ਪਿੰਡ ਸਹੇੜੀ ਦੀ ਜੂਹ ਵਿੱਚ ਪਹੁੰਚ ਜਾਣਾ*

8- ਢਹਿੰਦੇ, ਡਿੱਗਦੇ, ਵਕਤ ਦੀ ਮਾਰ ਖਾਂਦੇ,
ਸਫ਼ਰ ਅੱਜ ਦਾ ਚਾਰੇ ਮੁਕਾਇ ਬੈਠੇ।
ਪੂਰਾ ਰਾਤ ਦਾ ਪਹਿਰ ਰਵਾਨ ਹੋਇਆ,
ਬੰਨੇ ਪਿੰਡ ਸਹੇੜੀ ਦੇ ਜਾਇ ਬੈਠੇ।
ਦੀਵਾ ਬੱਤੀ ਕੋ ਨਜ਼ਰ ਨਾ ਆਂਵਦਾ ਸੀ,
ਕੋਈ ਸੁੰਨ-ਸਮਾਧੀਆਂ ਲਾਇ ਬੈਠੇ।
ਤਿੰਨੇ ਪਾਠ ਰਹਿਰਾਸ ਦਾ ਕਰਨ ਲੱਗੇ,
ਸੁਰਤੀ ਵੱਲ ਅਕਾਲ ਲਗਾਇ ਬੈਠੇ।
ਗੰਗੂ ਉੱਠ ਸਹੇੜੀ ਦੇ ਵੱਲ ਟੁਰਿਆ,
ਪਤਾ ਕਰਨ ਮਹਿਫ਼ੂਜ਼ ਟਿਕਾਣਿਆਂ ਦਾ।
ਤੱਤੀ 'ਵਾ ਨਾ ਇਨ੍ਹਾਂ ਨੂੰ ਕੋਈ ਲੱਗੇ,
ਹੈ ਸੀ ਹਾਫ਼ਿਜ਼ ਲਾਲ ਇੰਞਾਣਿਆਂ ਦਾ।



# ਦੋਗਲਾਪਨ ਅਤੇ ਦੋ ਬੇੜੀਆਂ!

ਅਵਤਾਰ ਸਿੰਘ ਮਿਸ਼ਨਰੀ

ਦੋਗਲਾਪਨ ਚੰਗਾ ਅਤੇ ਮੰਦਾ, ਸੱਚ ਅਤੇ ਝੂਠ, ਕਰਤਾ ਅਤੇ ਕਿਰਤ, ਸ਼ਬਦ ਗੁਰੂ ਅਤੇ ਦੇਹਧਾਰੀ ਗੁਰੂ, ਨਿਰੰਕਾਰ ਅਤੇ ਮੂਰਤੀਆਂ, ਗੁਰੂ ਸੰਤ ਅਤੇ ਅਖੌਤੀ ਸੰਤ ਬਾਬੇ, ਗੁਰੂ ਗ੍ਰੰਥ ਅਤੇ ਅਖੌਤੀ ਦਸਮ ਗ੍ਰੰਥ ਆਦਿ ਵਿੱਚ ਫਰਕ ਨਾਂ ਸਮਝ ਕੇ ਅਜਿਹੀਆਂ ਦੋ ਬੇੜੀਆਂ ਵਿੱਚ ਸਵਾਰ ਹੋਣਾ। ਸਦਾ ਯਾਦ ਰੱਖੋ! ਸਿੱਖ ਕੌਮ ਇੱਕ ਨਿਰੰਕਾਰ ਵਿੱਚ ਵਿਸ਼ਵਾਸ਼ ਰੱਖਣ ਵਾਲੀ ਕੌਮ ਹੈ। ਇਸ ਕੌਮ ਦੇ ਬਾਨੀ ਵੀ ਨਾਨਕ ਨਿਰੰਕਾਰੀ ਹਨ ਜਿਨ੍ਹਾਂ ਨੇ ਨਿਰੰਕਾਰ (ਨਿਰ-ਅਕਾਰ) ਕਰਤਾਰ ਨੂੰ ਹੀ ਅਰਾਧਿਆ ਅਤੇ ਸਮੁੱਚੇ ਜਗਤ ਨੂੰ ਉਸੇ ਨੂੰ ਅਰਾਧਨ ਦਾ ਹੀ ਉਪਦੇਸ਼ ਦਿੰਦੇ ਹੋਏ ਫੁਰਮਾਇਆ ਕਿ-ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ (470) ਪੰਜਾਬੀ ਦੀ ਆਮ ਕਹਾਵਤ ਹੈ ਕਿ "ਦੋ ਬੇੜੀਆਂ ਦਾ ਸਵਾਰ ਕਦੇ ਪਾਰ ਨਹੀਂ ਲੰਘਦਾ ਸਗੋਂ ਡੁਬਦਾ ਹੈ"। ਅੱਜ ਥੋੜ੍ਹਿਆਂ ਨੂੰ ਛੱਡ ਬਹੁਤੀ ਸਿੱਖ ਕੌਮ ਇੱਕ ਨਿਰੰਕਾਰ ਦਾ ਅਰਾਧਣ ਕਰਨ ਦੀ ਬਜਾਏ, ਡੇਰੇਦਾਰ ਸਾਧਾਂ, ਗੁਰੂਆਂ, ਭਗਤਾਂ ਅਤੇ ਸੰਤ ਬਾਬਿਆਂ ਦੀਆਂ ਵੱਡ ਅਕਾਰੀ ਆਪੂੰ ਬਣਾਈਆਂ ਤਸਵੀਰਾਂ ਦਾ ਹੀ ਅਰਾਧਣ ਕਰੀ ਜਾ ਰਹੀ ਹੈ। ਬਾਬੇ ਨਾਨਕ ਨੇ ਤਾਂ ਇੱਕ ਨਿਰੰਕਾਰ ਦੀ ਉਪਾਸ਼ਨਾਂ ਦਾ ਉਪਦੇਸ਼ ਦਿੱਤਾ ਸੀ ਨਾ ਕਿ ਕਿਸੇ ਅਕਾਰ ਵਾਲੇ ਗੁਰੂ, ਭਗਤ ਜਾਂ ਸੰਤ ਬਾਬੇ ਜਾਂ ਉਸ ਦੀ ਤਸਵੀਰ ਨੂੰ ਮੱਥੇ ਟੇਕਣ ਦਾ। ਜਦ ਸਿੱਖ ਅਰਦਾਸ ਕਰਦਾ ਹੈ ਤਾਂ ਉਸ ਨੇ ਇੱਕ ਨਿਰੰਕਾਰ-ਕਰਤਾਰ ਸਨਮੁਖ ਹੀ ਕਰਨੀ ਹੈ ਪਰ ਅਜੋਕਾ ਅਗਿਆਨੀ ਅਤੇ ਮਾਇਆਧਾਰੀ ਸਿੱਖ ਭਾਂਤ-ਸੁਭਾਂਤੇ ਬਾਬਿਆਂ, ਧੰਨ ਧੰਨ ਬਾਬਾ ਫਲਾਨਾਂ ਜੀ ਮਹਾਰਾਜ ਦੇ ਵੱਖ-ਵੱਖ ਨਾਂ ਲੈ ਕੇ ਕਰ ਰਿਹਾ ਹੈ। ਜਦ ਕਿ ਅਰਦਾਸ ਕੇਵਲ ਕਰਤਾਰ ਅੱਗੇ ਹੀ ਕਰਨੀ ਚਾਹੀਦੀ ਹੈ ਅਤੇ ਇੱਕ ਦੋ ਗੁਰੂਆਂ ਭਗਤਾਂ (ਜਿਵੇਂ ਬਾਬਾ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਭਗਤ ਰਵਿਦਾਸ ਜੀ) ਦਾ ਹੀ ਕੇਵਲ ਨਾਂ ਲੈਣ ਦੀ ਬਜਾਏ ਸੱਚੇ ਮਾਰਗ ਤੇ ਚੱਲਣ ਵਾਲੇ ਸਮਸਤ ਗੁਰੂਆਂ-ਭਗਤਾਂ ਦਾ ਸਾਂਝਾ ਨਾਂ (ਗੁਰੂਆਂ-ਭਗਤਾਂ) ਲੈਣਾ ਚਾਹੀਦਾ ਹੈ ਕਿਉਂਕਿ ਸੱਚ ਮਾਰਗੀ ਗੁਰੂਆਂ-ਭਗਤਾਂ ਦੀ ਜੋਤ ਇੱਕ ਹੈ। ਅਜੋਕਾ ਅਗਿਆਨੀ ਸਿੱਖ "ਪੂਜਾ ਅਕਾਲ ਕੀ" ਦੇ ਸਿਧਾਂਤ ਨੂੰ ਛੱਡ ਕੇ ਪੂਜਾ ਫੋਟੋਆਂ ਦੀ ਕਰ ਰਿਹਾ ਹੈ। ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ (646) ਨੂੰ ਵਿਸਾਰ ਕੇ ਅਨੇਕਾਂ ਬਾਣੀਆਂ ਮੰਨੀ ਫਿਰਦਾ ਹੈ। ਗੁਰਬਾਣੀ ਸ਼ਬਦ ਦੇ ਇੱਕ ਅਰਥ ਕਰਨ ਦੀ ਬਜਾਏ, ਵਾਲ ਦੀ ਖੱਲ ਉਧੇੜਦਾ ਹੋਇਆ, ਵਿਦਵਤਾ ਦਿਖਾਉਣ ਦੀ ਖਾਤਰ, ਇੱਕ ਸ਼ਬਦ ਦੇ ਕਈ-ਕਈ ਅਰਥ ਕਰੀ ਜਾ ਰਿਹਾ ਹੈ। ਇੱਕ ਗੁਰੂ ਗ੍ਰੰਥ ਨੂੰ ਛੱਡ ਕੇ, ਹੋਰ ਆਪਾ ਵਿਰੋਧੀ ਗ੍ਰੰਥਾਂ ਦੇ ਵੀ ਮਗਰ ਲੱਗ ਕੇ, ਥਾਂ-ਥਾਂ ਤੇ ਸੀਸ ਝੁਕਾ ਰਿਹਾ ਹੈ। ਇੱਕ ਗੁਰੂ ਪੰਥ ਨੂੰ ਛੱਡ ਕੇ ਅਨੇਕਾਂ ਟਕਸਾਲੀ ਅਤੇ ਸੰਪ੍ਰਦਾਈ ਪੰਥਾਂ ਵਿੱਚ ਵੰਡਿਆ ਪਿਆ ਹੈ। ਇਹ ਭੁੱਲ ਹੀ ਗਿਆ ਹੈ ਕਿ ਗੁਰੂ ਨੇ ਸਿੱਖ-ਪੰਥ (ਖਾਲਸਾ-ਪੰਥ) ਚਲਾਇਆ ਤੇ ਸਾਜਿਆ ਸੀ ਨਾ ਕਿ ਅਨੇਕ ਭਾਂਤੀ ਡੇਰੇ ਅਤੇ ਟਕਸਾਲਾਂ। ਗੁਰੂ ਨੇ ਸਿੱਖਾਂ ਨੂੰ ਇੱਕੋ ਰਹਿਤ ਮਰਯਾਦਾ ਦਿੱਤੀ ਸੀ, ਅੱਜ ਜਿੰਨੀਆਂ ਟਕਸਾਲਾਂ, ਜਿੰਨੇ ਡੇਰੇ, ਅਤੇ ਜਿੰਨੇ ਸੰਤ ਸਭ ਨੇ ਆਪਣੀ ਵੱਖਰੀ-ਵੱਖਰੀ ਮਰਯਾਦਾ ਚਲਾਈ ਹੋਈ ਹੈ। ਅੱਜ ਬਹੁਤੇ ਸਿੱਖ ਦੋ ਬੇੜੀਆਂ ਵਿੱਚ ਸਵਾਰ ਹੁੰਦੇ ਜਾ ਰਹੇ ਹਨ। "ਪੰਥਕ ਰਹਿਤ ਮਰਯਾਦਾ" ਨੂੰ ਛੱਡ ਕੇ, ਡੇਰਿਆਂ ਤੇ ਟਕਸਾਲਾਂ ਦੀ ਮਰਯਾਦਾ ਦੀ ਪਾਲਨਾ ਕਰ ਰਹੇ ਹਨ। ਟਾਹਰਾਂ ਅਕਾਲ ਤਖਤ ਦੇ ਨਾਂ ਦੀਆਂ ਮਾਰਦੇ ਹਨ ਪਰ ਅਕਾਲ ਤਖਤ ਦੀ ਮਰਯਾਦਾ ਗੁਰਦੁਆਰਿਆਂ ਚੋਂ ਖਤਮ ਕਰੀ ਜਾ ਰਹੇ ਹਨ। ਗੁਰੂ ਨੇ ਬਾਣੀ ਪੜ੍ਹਨ, ਵਿਚਾਰਨ ਅਤੇ ਧਾਰਨ ਲਈ ਰਚੀ ਸੀ ਪਰ ਅਜੋਕੇ ਬਹੁਤੇ ਸਿੱਖ, ਬ੍ਰਾਹਮਣਾਂ ਵਾਂਗ ਪੂਜਾ ਕਰਦੇ ਹੋਏ, ਮੰਤਰ ਜਾਪ ਹੀ ਕਰ ਰਹੇ ਹਨ। ਬਹੁਤੇ ਡੇਰਿਆਂ ਅਤੇ ਗੁਰਦੁਆਰਿਆਂ ਵਿੱਚ 5-5, 11-11, 21-21, 31-31 ਅਤੇ 51-51 ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਇਕੱਠਿਆਂ ਜੁੜਵੇਂ ਪ੍ਰਕਾਸ਼ ਕਰਕੇ, ਇੱਕੋ ਥਾਂ ਪਾਠਾਂ ਦੀਆਂ ਲੜੀਆਂ ਚਲਾ ਕੇ, ਪੈਸੇ ਕਮਾ ਰਹੇ ਹਨ। ਗੁਰੂ ਦਾ ਤਾਂ ਹੁਕਮ ਬਾਣੀ ਪੜ੍ਹਨ, ਵਿਚਾਰਨ ਅਤੇ ਧਾਰਨ ਦਾ ਸੀ ਨਾਂ ਕਿ ਤੋਤਾ ਰਟਨੀ ਭਾੜੇ ਦੇ ਪਾਠ ਕਰਾਈ ਜਾਣ ਦਾ, ਕੀ ਕਦੇ ਈਸਾਈ ਪਵਿਤਰ ਬਾਈਬਲ ਦੇ ਤੋਤਾ ਰਟਨੀ ਪਾਠ ਕਰਦੇ ਹਨ?

ਇਹ ਦੋ ਬੇੜੀਆਂ ਵਿੱਚ ਪੈਰ ਨਹੀਂ ਤਾਂ ਹੋਰ ਕੀ ਹੈ? ਸਿੱਖ ਨੇ ਕਿਸ

ਦਾ ਹੁਕਮ ਮੰਨਣਾ ਹੈ? ਸਦਾ ਇਹ ਯਾਦ ਰੱਖੋ ਕਿ ਹੁਕਮ ਗੁਰੂ ਦਾ ਮੰਨਣਾ ਹੈ ਨਾਂ ਕਿ ਕਿਸੇ ਟਕਸਾਲੀ ਸੰਤ ਜਾਂ ਡੇਰੇਦਾਰ ਦਾ। ਗੁਰੂ ਜੀ ਹਿੰਦੂ ਦੇਵੀ-ਦੇਵਤਿਆਂ ਵਾਲੀ ਸਮੱਗਰੀ ਦਾ ਖੰਡਨ ਕਰਦੇ ਹਨ ਪਰ ਸਾਡੇ ਅਜੋਕੇ ਗ੍ਰੰਥੀ ਅਤੇ ਪ੍ਰਬੰਧਕ ਜੋ ਬਹੁਤੇ ਸੰਤ-ਮੱਤ ਦੇ ਧਾਰਨੀ ਹਨ, ਇਹ ਸਾਰੀ ਸਮੱਗਰੀ ਗੁਰੂ ਗ੍ਰੰਥ ਨਾਲ ਰੱਖੀ ਜਾ ਰਹੇ ਹਨ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਨਿਰੰਕਾਰੀ ਨੇ ਫਜ਼ੂਲ ਦੀਆਂ ਆਰਤੀਆਂ, ਜੋਤਾਂ ਦਾ ਜਗਨਨਾਥ ਪੁਰੀ ਵਿਖੇ ਵਿਰੋਧ ਕੀਤਾ ਸੀ ਪਰ ਅਜੋਕੇ ਡੇਰਦਾਰ ਸਿੱਖ ਆਰਤੀਆਂ ਤੇ ਜੋਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਲ ਬਾਲ ਕੇ ਥਾਲੀਆਂ ਘੁਮਾ ਰਹੇ ਹਨ। ਗੁਰੂ ਨੇ ਬ੍ਰਾਹਮਣੀ ਥਿੱਤਾਂ ਵਾਰਾਂ ਦਾ ਖੰਡਨ ਕੀਤਾ ਹੈ ਪਰ ਅਜੋਕੇ ਸ਼ਕਲੀ-ਸਿੱਖ ਸੰਗ੍ਰਾਂਦ, ਮਸਿਆ, ਪੰਚਕਾਂ ਅਤੇ ਪੂਰਨਮਾਸ਼ੀਆਂ ਹੀ ਗੁਰੂ ਘਰਾਂ ਵਿੱਚ ਮਨਾਈ ਜਾ ਰਹੇ ਹਨ। ਯਾਦ ਰੱਖੋ! ਇਹ ਸਭ ਕੁਛ ਸਿੱਖੀ ਸਰੂਪ ਵਾਲੇ ਸਨਾਤਨੀ ਮਹੰਤਾਂ ਨੇ ਗੁਰੂ ਘਰਾਂ ਵਿੱਚ ਵਾੜਿਆ ਸੀ। ਸਿੱਖਾਂ ਨੇ ਕਰਮਕਾਂਡੀ ਅਤੇ ਦੁਰਾਚਾਰੀ ਮਹੰਤ ਤਾਂ ਗੁਰਦੁਆਰਿਆਂ ਚੋਂ ਕੱਢ ਦਿੱਤੇ ਪਰ ਉਨ੍ਹਾਂ ਦੀਆਂ ਚਲਾਈਆਂ ਰੀਤਾਂ ਨਹੀਂ ਕੱਢੀਆਂ। ਗੁਰੂ ਨਾਨਕ ਨੇ ਤਾਂ ਕਿਹਾ ਸੀ-ਜਾਲਉ ਐਸੀ ਰੀਤਿ (590) ਪਰ ਸਾਡੀ ਤਾਂ ਪੈ ਗਈ ਹੈ ਇਨ੍ਹਾਂ ਨਾਲ ਪਰੀਤ। ਗੁਰੂ ਨੇ ਮਰਦ ਤੇ ਔਰਤ ਨੂੰ ਬਰਾਬਰ ਦੇ ਅਧਿਕਾਰ ਦਿੱਤੇ ਸਨ ਪਰ ਅਜੋਕੇ ਸਿੱਖਾਂ ਨੇ ਸਾਧਾਂ ਦੇ ਮਗਰ ਲੱਗ ਕੇ ਔਰਤਾਂ ਤੋਂ ਇਹ ਅਧਿਕਾਰ ਖੋਹੇ ਹਨ। ਗੁਰੂਆਂ ਨੇ ਸਭ ਵਿੱਚ ਰੱਬੀ ਜੋਤ ਦਰਸਾਈ ਸੀ ਫਿਰ ਜਾਤਾਂ-ਪਾਤਾਂ ਕਿਵੇਂ ਉੱਚੀਆਂ-ਨੀਵੀਆਂ ਹੋ ਗਈਆਂ? ਗੱਲ ਕੀ ਹਰੇਕ ਪਾਸੇ ਦੋਗਲਾਪਨ ਭਾਵ ਦੋ ਬੇੜੀਆਂ ਵਿੱਚ ਪੈਰ। ਇੱਕ ਦੀ ਥਾਂ ਅਨੇਕ ਦੀ ਪੂਜਾ, ਇੱਕ ਗੁਰੂ ਗ੍ਰੰਥ ਸਾਹਿਬ ਦੇ ਨਾਲ ਦੂਸਰਾ ਅਖੌਤੀ ਦਸਮ ਗ੍ਰੰਥ, ਇੱਕ ਸਿੱਖ ਰਹਿਤ ਮਰਯਾਦਾ ਨਾਲ ਦੂਜੀ ਅਖੌਤੀ ਸੰਤਾਂ ਦੀ ਮਰਯਾਦਾ, ਇੱਕ ਨਾਨਕਸ਼ਾਹੀ ਕੈਲੰਡਰ ਨਾਲ ਦੂਜਾ ਬਿਕ੍ਰਮੀ-ਨਾਨਕਸ਼ਾਹੀ (ਧੁਮੱਕੜ) ਕੈਲੰਡਰ, ਇੱਕ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਦੂਜੀ ਜਪੁਜੀ ਦੀ ਪੋਥੀ, ਇੱਕ ਪਾਸੇ ਅਖੰਡ ਪਾਠ ਦੂਜੇ ਪਾਸੇ ਸੰਪਟ ਅਤੇ ਸਪਤਾਹਕ ਪਾਠ। ਸਿੱਖ ਤਿਉਹਾਰਾਂ ਦੇ ਨਾਲ ਬ੍ਰਾਹਮਣੀ ਤਿਉਹਾਰ। ਰਾਗਮਾਲਾ ਪੜ੍ਹੋ ਜਾਂ ਨਾਂ ਪੜ੍ਹੋ ਦਾ ਦੋਗਲਾਪਨ, ਰਹਿਰਾਸ ਵਿੱਚ ਫਰਕ ਵੱਡੀ ਕਿ ਛੋਟੀ, ਬ੍ਰਾਹਮਣਾਂ ਨੂੰ ਘਰਾਂ ਵਿੱਚ ਭੋਜਨ ਖਵਾਉਣ ਅਤੇ ਦੱਸ਼ਣਾ ਦੇਣ ਵਾਂਗ, ਪੰਜ ਗ੍ਰੰਥੀਆਂ ਨੂੰ ਬੁਲਾ ਕੇ, ਭੋਜਨ ਅਤੇ ਦੱਸ਼ਣਾ। ਇੱਕ ਖਾਲਸਾ ਪੰਥ ਦੀ ਥਾਂ, ਅਨੇਕ ਡੇਰੇ ਅਤੇ ਸੰਪ੍ਰਦਾਵਾਂ ਆਦਿ ਨੂੰ ਮਾਨਤਾ, ਅਜਿਹੀਆਂ ਦੋ ਬੇੜੀਆਂ ਵਿੱਚ ਸਵਾਰ ਹੋਣਾ ਹੀ ਸਿੱਖਾਂ ਦੀ ਖੁਆਰੀ ਦਾ ਮੁੱਖ ਕਾਰਨ ਹੈ। ਯਾਦ ਰੱਖੋ! ਦੋ ਬੇੜੀਆਂ ਦਾ ਸਵਾਰ ਕਦੇ ਵੀ ਪਾਰ ਨਹੀਂ ਲੰਘਦਾ ਸਗੋਂ ਰਸਤੇ ਵਿੱਚ ਹੀ ਡੱਕੇ-ਡੋਲੇ ਖਾਂਦਾ ਹੋਇਆ ਡੁੱਬ ਜਾਂਦਾ ਹੈ। ਅੱਜ ਸਿੱਖ ਕੌਮ ਨੂੰ ਦੋਗਲਾਪਨ ਭਾਵ ਦੋ ਬੇੜੀਆਂ ਦੀ ਸਵਾਰੀ ਅਤੇ ਹਰੇਕ ਪੱਖ ਤੇ ਦੋ ਮੂੰਹੀਆਂ ਚਾਲਾਂ ਛੱਡਣੀਆਂ ਪੈਣਗੀਆਂ। ਧੜੇਬੰਧੀਆਂ ਤੋਂ ਉੱਪਰ ਉੱਠ ਕੇ, ਇੱਕ ਗੁਰੂ ਪੰਥ ਦੇ ਮੈਂਬਰ ਬਣਨਾਂ ਅਤੇ ਅਖੌਤੀ ਸੰਤ-ਡੇਰੇ ਛੱਡਣੇ ਪੈਣਗੇ। ਬਸ "ਗੁਰੂ ਗੁਰੂ ਅਤੇ ਸਿੱਖ ਸਿੱਖ ਹੀ ਹੈ" ਦੇ ਸਿਧਾਂਤ ਨੂੰ ਅਪਨਾਉਣਾ ਅਤੇ ਨਫਰਤਾਂ-ਤੰਗਦਿਲੀਆਂ ਛੱਡਣੀਆਂ ਪੈਣਗੀਆਂ। ਗੁਰਸਿਖਾਂ ਇਕੋ ਪਿਆਰੁ ਗੁਰ ਮਿਤਾਂ ਪੁਤਾਂ ਭਾਈਆਂ (648) ਦੇ ਸਿਧਾਂਤ ਤੇ ਪਹਿਰਾ ਦੇਣਾ, ਤਨੋਂ ਮਨੋਂ ਕੇਵਲ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਸੁਪਰੀਮ ਮੰਨਣਾ ਪਵੇਗਾ ਵਰਨਾ ਦੋ ਬੇੜੀਆਂ ਵਿੱਚ ਸਵਾਰ ਰਹਿਣ ਨਾਲ, ਕੌਮ ਦੇ ਗਲ ਹੋਰ ਖੁਆਰੀਆਂ ਹੀ ਪੈਣਗੀਆਂ। ਪੰਜਾਬੀ ਦੀ ਕਹਾਵਤ ਹੈ "ਸੌ ਦਾਰੂ ਤੇ ਇੱਕ ਘਿਉ, ਸੌ ਚਾਚਾ ਤੇ ਇੱਕ ਪਿਉ" ਚਾਚੇ, ਚਾਚੇ ਹੀ ਹਨ ਸੌ ਚਾਚੇ ਮਿਲ ਕੇ ਵੀ ਇੱਕ ਪਿਉ ਨਹੀਂ ਬਣ ਸਕਦੇ। ਇਵੇਂ ਹੀ ਸੌ ਸਾਧ ਮਿਲ ਕੇ ਵੀ ਗੁਰੂ ਨਹੀਂ ਹੋ ਸਕਦੇ, ਫਿਰ ਅੱਜ ਅਸੀਂ ਇੱਕ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਸੌ ਸਾਧਾਂ ਦੇ ਡੇਰਿਆਂ ਤੇ ਜਾ ਕੇ ਤਨ, ਮਨ ਅਤੇ ਧਨ ਕਿਉਂ ਬਰਬਾਦ ਕਰ ਰਹੇ ਹਾਂ? ਵਾਸਤਾ ਰੱਬ ਦਾ! ਸਿੱਖੋ ਦੋ ਬੇੜੀਆਂ (ਇੱਕ ਪਾਸੇ ਸੱਚਾ ਸ਼ਬਦ ਗੁਰੂ ਗ੍ਰੰਥ ਸਾਹਿਬ ਦੂਜੇ ਪਾਸੇ ਅਖੌਤੀ ਸਾਧ ਅਤੇ ਦਸਮ ਗ੍ਰੰਥ) ਵਿੱਚ ਸਵਾਰ ਹੋਣਾ ਛੱਡ ਕੇ ਸ਼ਬਦ ਗੁਰੂ "ਗੁਰੂ ਗ੍ਰੰਥ ਸਾਹਿਬ" ਦੇ ਬੇੜੇ ਵਿੱਚ ਸਵਾਰ ਹੋ, ਦੋਗਲਪਨ ਛੱਡਦੇ ਹੋ ਤਾਂ ਥੋਥੇ ਕਰਮਕਾਂਡਾਂ ਦੇ ਅਗਿਆਨਤਾ ਭਰੇ ਸਾਗਰ ਵਿੱਚ ਡੁੱਬਣ ਤੋਂ ਬਚ ਜਾਓਗੇ। ਆਓ ਇੱਕ ਗੁਰੂ ਗ੍ਰੰਥ ਦੇ ਮਹਾਨ ਬੇੜੇ ਵਿੱਚ ਸਵਾਰ ਹੋ ਕੇ, ਦੋਗਲਾਪਨ ਛੱਡ, ਅਖੌਤੀ ਪੁਜਾਰੀਆਂ ਅਤੇ ਸਾਧਾਂ ਦੇ ਪਾਏ ਭੰਬਲਭੂਸਿਆਂ ਦੇ ਸਾਗਰ ਤੋਂ ਪਾਰ ਹੋ ਜਾਈਏ। ਪੰਥ ਦੇ ਮਹਾਨ ਦਾਰਸ਼ਨਿਕ ਵਿਦਵਾਨ ਕਵੀ ਭਾਈ ਨੰਦ ਲਾਲ ਸਿੰਘ ਜੀ ਵੀ ਦਰਸਾਉਂਦੇ ਹਨ ਕਿ "ਸਾਰੀ ਉਮਰ ਗੁਨਾਹੀਂ ਬੀਤੀ। ਹਰਿ ਕੀ ਭਗਤਿ ਨਾਂ ਕੀਤੀ।ਆਗੇ ਸਮਝ ਚਲੋ ਨੰਦ ਲਾਲਾ ਪਾਛੇ ਜੋ ਬੀਤੀ ਸੋ ਬੀਤੀ" ਸਮਝ ਕੇ ਚੱਲਣ ਵਿੱਚ ਹੀ ਕੌਮ ਦਾ ਭਲਾ ਵਰਨਾ ਖਜਲ-ਖਵਾਰੀਆਂ ਹੀ ਹਨ।ਏਕੇ ਵਿੱਚ ਬਰਕਤ ਹੈ, ਇੱਕ ਨਾਲ ਜੁੜੋਗੇ ਤਾਂ ਏਕਤਾ ਆਵੇਗੀ ਅਤੇ ਦੋਗਲਾਪਨ ਦੂਰ ਹੋਵੇਗਾ।



(5104325827)

# ਕਾਰ ਸੇਵਾ ਤੇ ਸਿੱਖ ਵਿਰਾਸਤ

**ਪ੍ਰੋ. ਹਮਦਰਦਵੀਰ ਨੌਸ਼ਹਿਰਵੀ**

ਨਿਸ਼ਕਾਮ ਸੇਵਾ ਇੱਕ ਅਗੰਮੀ ਜਜ਼ਬਾ ਹੈ। ਸੇਵਾ ਨਿੱਜ ਲਈ ਨਹੀਂ, ਸਮੂਹ ਲਈ ਹੁੰਦੀ ਹੈ। ਸੇਵਾ ਵਿੱਚ ਹਉਮੈਂ ਦਾ ਵਿਖਾਵਾ ਨਹੀਂ ਹੁੰਦਾ। ਕੋਈ ਪੱਖਪਾਤ ਨਹੀਂ, ਕੋਈ ਉਚ-ਨੀਚ ਨਹੀਂ। ਸੇਵਾ ਵਗਾਰ ਨਹੀਂ ਹੁੰਦੀ, ਕਾਰ ਹੁੰਦੀ ਹੈ- ਕਾਰ ਸੇਵਾ। ਪਰ ਕਾਰ ਸੇਵਾ ਸਿਰਫ ਧਾਰਮਕ ਅਸਥਾਨ ਦੀ ਮੁੜ ਉਸਾਰੀ ਤੱਕ ਹੀ ਸੀਮਤ ਨਾ ਹੋਵੇ। ਸੇਵਾ ਸਮੁਚੇ ਸਮਾਜ ਲਈ ਹੋਵੇ। ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ:-

"ਸਗਲ ਸਿਆਣਪ ਛਾਡਿ। ਕਰਿ ਸੇਵਾ ਸੇਵਕ ਸਾਜਿ॥"

ਗੁਰੂ ਰਾਮ ਦਾਸ ਜੀ ਦਾ ਗੁਰੂ ਵਾਕ ਹੈ:-

"ਨਿਹਕਪਟ ਸੇਵਾ ਕੀਜੈ ਹਰਿ ਕੇਰੀ<br>ਤਾਂ ਮੇਰੇ ਮਨ ਸਰਬ ਸੁਖ ਪਾਈਐ॥"

ਸਮਾਜਕ ਏਕਤਾ, ਹੱਥੀਂ ਕਿਰਤ ਕਰਨ ਦੀ ਮਹੱਤਤਾ, ਸਾਂਝੇ ਕੰਮ ਲਈ ਸਾਂਝਾ ਉਤਸ਼ਾਹ, ਪਿਆਰ, ਸ਼ਰਧਾ, ਨਿਮਰਤਾ, ਸਮਾਜਿਕ ਕੰਮਾਂ ਲਈ ਦਾਨ, ਸੇਵਾ ਹੁੰਦੀ ਹੈ। ਦੂਸਰਿਆਂ ਨਾਲ ਵੰਡਾਇਆ ਦੁੱਖ ਘਟਦਾ ਹੈ ਅਤੇ ਖੁਸ਼ੀ ਵਧਦੀ ਹੈ। ਔਖੇ ਤੋਂ ਔਖਾ ਕੰਮ ਅਸਾਨ ਹੋ ਜਾਂਦਾ ਹੈ। ਕਿਧਰੇ ਕੋਈ ਘਾਟ ਨਹੀਂ ਆਉਂਦੀ-

"ਖਾਵਹਿ ਖਰਚਹਿ ਰਲਿ ਮਿਲਿ ਭਾਈ।<br>ਤੋਟ ਨਾ ਆਵੇ ਵਧਦੋ ਜਾਈ।"

ਸਿੱਖ ਮੱਤ ਵਿਸ਼ਵ ਵਿਆਪੀ ਧਰਮ ਹੈ। ਗੁਰਬਾਣੀ ਦਾ ਸੰਦੇਸ਼ ਬ੍ਰਹਿਮੰਡੀ ਹੈ। ਗੁਰਬਾਣੀ ਵਿੱਚ ਵਿਗਿਆਨਕ ਸੱਚ ਪ੍ਰਕਾਸ਼ਮਾਨ ਹੁੰਦਾ ਹੈ। ਗੁਰਬਾਣੀ ਤਰਕਸ਼ੀਲਤਾ, ਵਿਵੇਕਸ਼ੀਲਤਾ ਉੱਤੇ ਅਧਾਰਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿੱਚ ਦੱਸਦੇ ਹਨ:- "ਬੂਝੈ ਦੇਖੈ ਕਰੇ ਬਿਬੇਕ..." ਸ੍ਰੀ ਗੁਰੂ ਰਾਮ ਦਾਸ ਜੀ ਕਹਿੰਦੇ ਹਨ- "ਨਿਲੇਕ ਬੁਧਿ ਸਭ ਜਗ ਮਹਿ ਨਿਰਮਲ..."। ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਸ਼ਬਦ ਹੀ ਗੁਰੂ ਹੈ - ਕਿਸੇ ਦੇਹਧਾਰੀ ਸਾਧ, ਸੰਤ, ਮਹੰਤ, ਸਵਾਮੀ, ਸੰਨਿਆਸੀ, ਚਮਤਕਾਰੀ ਤਾਂਤਰਿਕ ਦੇ ਪੈਰੀਂ ਹੱਥ ਲਾਉਣਾ, ਅਸ਼ੀਰਵਾਦ ਲੈਣਾ, ਗੁਨਾਹ ਹੈ। ਯੋਗੀਆਂ, ਬ੍ਰਹਮਚਾਰੀਆਂ, ਸਾਂਈ ਬਾਬਿਆਂ, ਬਾਲਾਜੀਆਂ, ਸੰਗੀਆਂ, ਬਿਆਸੀਆਂ, ਸੌਦੀਆਂ, ਬੱਲਾਂ, ਰੱਖਾਂ, ਮੱਠਾਂ, ਸੰਕਟ-ਮੋਚਨਾਂ, ਆਸ਼ਰਮਾਂ, ਜੋਤੀਆਂ, ਸੰਸਥਾਨਾਂ, ਡੇਰਿਆਂ, ਭੰਡਾਰਿਆਂ, ਅਖਾੜਿਆਂ, ਜੰਤਰਾਂ, ਮੰਤਰਾਂ, ਜ਼ਾਤਪਾਤ, ਛੂਤ-ਛਾਤ, ਸ਼ਗਨ, ਤਿੱਥ, ਮਹੂਰਤ, ਸ਼ਰਾਧ, ਵਰਤ, ਪਿੱਤਰ-ਪੂਜ, ਤਿਲਕ, ਜੰਞੂ, ਧੂੰਣੀਆਂ, ਆਸਣਾਂ, ਸਮਾਧੀਆਂ, ਰਿਦੀਆਂ-ਸਿਧੀਆਂ, ਸੂਤਕਾਂ ਪਾਤਕਾਂ, ਰਾਸ਼ੀਫਲਾਂ, ਨੱਛਤਰਾਂ, ਕਸਰਾਂ, ਜਿੰਨ੍ਹਾਂ ਭੂਤਾਂ, ਮੜ੍ਹੀਆਂ-ਮਸਾਣਾਂ, ਮਾਨਵਵਾਦੀ ਕਲਿਆਣਕਾਰੀ ਗੁਰਬਾਣੀ ਦੇ ਸੱਚ ਦੇ ਅਨੁਕੂਲ ਨਹੀਂ ਹਨ- "ਸਰਮੁ ਧਰਮੁ ਦੁਇ ਛਪਿ ਖਲੋਇ, ਕੂੜ ਫਿਰੇ ਪ੍ਰਧਾਨ ਵੇ ਲਾਲੋ......"। ਮਹਾਤਮਾ ਗਾਂਧੀ ਤੋਂ ਬਹੁਤ ਪਹਿਲਾਂ ਅੰਗ੍ਰੇਜ਼ਾਂ ਵਿਰੁੱਧ ਸ਼ਾਂਤੀਪੂਰਨ ਨਾ ਮਿਲਣ ਵਰਤਣ ਦੀ ਲਹਿਰ ਚਲਾਉਣ ਵਾਲੇ ਮਹਾਨ ਬਾਬਾ ਰਾਮ ਸਿੰਘ ਜੀ ਦੇ ਨਾਮ ਉੱਤੇ ਜਦੋਂ ਇੱਕ ਵਿਸ਼ਵਵਿਦਿਆਲੇ ਵਿੱਚ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਤ ਕੀਤੀ ਗਈ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ 1708 ਦੇ ਹੁਕਮ ਦੀ ਅਵੱਗਿਆ ਹੋ ਗਈ- "ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ..." ਗਿਆਰਵੇਂ ਗੁਰੂ ਸਾਹਿਬ ਨੂੰ ਮਾਨਤਾ ਮਿਲ ਗਈ। ਅੱਵਗਿਆ ਹੈ। ਭਗਤ ਰਵਿਦਾਸ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ 40 ਸਲੋਕ ਸ਼ਾਮਲ ਹਨ। "ਐਸੀ ਲਾਲ ਤੁਝ ਬਿਨ ਕਉਨ ਕਰੈ। ਗਰੀਬ ਨਿਵਾਜ਼ ਗੁਸਾਈਆ ਮੇਰੇ ਮਾਥੈ ਛਤ੍ਰ ਧਰੇ..." ਭਾਈਚਾਰਕ ਸਾਂਝ ਤੇ ਕਾਰਜਸ਼ੀਲਤਾ ਦੇ ਅਨੁਆਈ ਭਗਤ ਰਵਿਦਾਸ ਜੀ ਜਦੋਂ ਗੁਰੂ ਕਹਾਏ, ਤਾਂ ਦੁਵੰਧ ਉਭਰ ਆਏ। ਗੁਰੂ ਅਮਰਦਾਸ ਜੀ ਕਹਿੰਦੇ ਹਨ- "ਇੱਕ ਬਾਣੀ, ਇਕ ਗੁਰੂ, ਇਕੋ ਸ਼ਬਦਿ ਵੀਚਾਰੁ..."

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋਹਾਂ ਪੁੱਤਰਾਂ ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਨੂੰ ਆਪਣੇ ਬਾਅਦ ਗੁਰਗੱਦੀ ਦੇ ਯੋਗ ਨਹੀਂ ਸੀ ਸਮਝਿਆ। ਨਿਸ਼ਕਾਮ ਸੇਵਕ ਅਤੇ ਗੁਰੂ ਮਿਸ਼ਨ ਦੇ ਉਥਾਨ ਲਈ ਆਪਣੀ ਹੋਂਦ ਤੱਕ ਮਿੱਟਾ ਦੇਣ ਵਾਲੇ ਭਾਈ ਲਹਿਣਾ ਨੂੰ ਇਸ ਵੱਡੇ ਭਵਿੱਖੀ ਮੰਤਵ ਲਈ ਯੋਗ ਸਮਝਿਆ। ਗੁਰੂ ਅੰਗਦ ਦੇਵ ਗੁਰੂ ਬਣੇ। ਪਰ ਸਾਢੇ ਪੰਜ ਸੌ ਸਾਲਾਂ ਬਾਅਦ ਚੰਦ ਵੋਟਾਂ ਦੀ ਖਾਤਰ, ਬਾਬਾ ਸ੍ਰੀ ਚੰਦ ਦੇ ਪ੍ਰਕਾਸ਼ ਦਿਵਸ ਦੀ ਸਲਾਨਾ

ਸਰਕਾਰੀ ਛੁੱਟੀ ਘੋਸ਼ਿਤ ਕਰਕੇ, ਬਾਬਾ ਸ੍ਰੀ ਚੰਦ ਨੂੰ ਪਿਤਾ ਗੁਰੂ ਨਾਨਕ ਦੇਵ ਜੀ ਦੇ ਬਰਾਬਰ ਦੀ ਪਦਵੀਂ ਉੱਤੇ ਸਥਾਪਤ ਕਰਕੇ, ਕਈ ਨਵੇਂ ਸਵਾਲ ਪੈਦਾ ਕਰ ਦਿੱਤੇ। ਜਿਉਂਦੀਆਂ ਕੌਮਾਂ ਆਪਣੀ ਵਿਰਾਸਤ ਉੱਤੇ ਮਾਣ ਕਰਦੀਆਂ ਹਨ। ਵਿਰਾਸਤੀ ਯਾਦਗਾਰਾਂ ਆਉਣ ਵਾਲੀਆਂ ਨਸਲਾਂ ਨੂੰ ਆਪਣੀ ਕੌਮ ਉੱਤੇ ਮਾਣ ਮਹਿਸੂਸ ਕਰਨ ਦਾ ਅਵਸਰ ਪ੍ਰਦਾਨ ਕਰਦੀਆਂ ਹਨ। ਸੰਸਾਰ ਵਿੱਚ ਸਿੱਖਾਂ ਦੇ ਅਦੁੱਤੀ ਕਿਰਦਾਰ ਦੀਆਂ ਉਦਾਹਰਣਾਂ ਪੇਸ਼ ਕੀਤੀਆਂ ਜਾਂਦੀਆਂ ਹਨ। ਸਿੱਖਾਂ ਦੀਆਂ ਲਾਜਵਾਬ ਕੁਰਬਾਨੀਆਂ ਦੀ ਹੋਰ ਕਿਧਰੇ ਕੋਈ ਮਿਸਾਲ ਨਹੀਂ। ਪੰਜਾਬ ਦੇ ਚੱਪੇ-ਚੱਪੇ ਉੱਤੇ ਸਿੱਖਾਂ ਗੁਰੂ ਸਾਹਿਬਾਨ, ਸਿੱਖ ਯੋਧਿਆਂ, ਸੂਰਬੀਰਾਂ, ਬੁੱਧੀਮਾਨਾਂ ਨਾਲ ਸਬੰਧਤ ਯਾਦਗਾਰਾਂ ਹਨ। ਮਹਾਨ ਵਿਰਸੇ ਦੀਆਂ ਬਹੁਤੀਆਂ ਨਿਸ਼ਾਨੀਆਂ ਮਿੱਟ ਗਈਆਂ ਹਨ ਜਾਂ ਮਿਟਾ ਦਿੱਤੀਆਂ ਗਈਆਂ ਹਨ। ਜਿਹੜੇ ਮਾਣਕਰਨ ਯੋਗ ਵਿਰਾਸਤੀ ਚਿੰਨ ਮਿਟਾ ਦਿੱਤੇ ਗਏ, ਉਹ ਵਾਪਸ ਨਹੀਂ ਲਿਆਂਦੇ ਜਾ ਸਕਦੇ, ਜਿਹੜੇ ਸਿਹਤਮੰਦ ਸ਼ਿਲਪੀ ਵਿਰਾਸਤੀ ਚਿੰਨ ਬਚਦੇ ਹਨ- ਆਉ ਰਲ ਕੇ ਉਹਨਾਂ ਨੂੰ ਬਚਾ ਲਈਏ, ਜੇ ਇਹ ਵੀ ਮਿਟ ਗਏ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਵਾਲ ਪੁੱਛਣਗੀਆਂ। ਜਵਾਬ ਕੌਣ ਦੇਵੇਗਾ?ਕਾਰ ਸੇਵਾ ਵਾਲੇ ਬਾਬਿਆਂ ਅਤੇ ਹੋਰ ਮਿਟਾਣ ਨਿਰਮਾਣ ਕਰਨ ਕਰਵਾਣ ਵਾਲੇ ਸੱਜਣਾਂ ਨੂੰ ਜ਼ਰੂਰ ਸਿੱਖ ਇਤਿਹਾਸ, ਸਿੱਖ ਪਰੰਪਰਾਵਾਂ, ਸਿੱਖ ਮਰਯਾਦਾਵਾਂ ਦਾ ਗਹਿਰਾ ਗਿਆਨ ਹੋਵੇਗਾ। ਪੁਰਾਤਨ ਵਸਤਾਂ, ਚਿੰਨ੍ਹਾਂ, ਚਿਤਰਾਂ, ਸ਼ਿਲਪ-ਕਲਾ, ਸ਼ਿਲਾਲੇਖ, ਪੁਰਾਲੇਖਾਂ, ਨਕਾਸ਼ੀ ਕਲਾ, ਭਵਨ ਨਿਰਮਾਣ ਵਿਧੀ, ਸਿੱਖ ਹੈਰੀਟੇਜ, ਸਿੱਖਾਂ ਇਮਾਰਤਾਂ, ਸਮਾਰਕਾਂ ਬਾਰੇ ਪੂਰੀ ਜਾਣਕਾਰੀ ਹੋਵੇਗੀ।ਜਾਗਰਿਤ ਕੌਮਾਂ ਨੇ ਆਪਣੀਆਂ ਵਿਰਾਸਤੀ ਯਾਦਗਾਰਾਂ, ਆਪਣੀਆਂ ਕਲਾ ਕਿਰਤਾਂ, ਸਤੰਭਾਂ, ਸਮਾਰਕਾਂ ਨੂੰ ਪੂਰੀ ਹਿਫਾਜ਼ਤ ਨਾਲ ਜੀਉਂਦਾ ਰੱਖਿਆ ਹੈ। ਸਦੀਆਂ ਬੀਤ ਗਈਆਂ ਹਨ- ਸੰਸਾਰ ਦੇ ਸੱਤ ਅਜੂਬੇ ਅੱਜ ਵੀ ਸਜੀਵ ਹਨ, ਜੀਵਤ ਹਨ, ਸੁਰੱਖਿਅਤ ਹਨ- ਮਿਸਰ ਦੇ ਪਿਰਾਮਿਡ, ਬੇਬੀ ਲੋਨੀਆਂ ਦੇ ਝੂਲਦੇ ਬਾਗ, ਚੀਨ ਦੀ ਦੀਵਾਰ, ਪੀਸਾ ਦੇ ਮੀਨਾਰ, ਕੰਬੋਦੀਆਂ ਅੰਗਕਾਰ ਵਾਟ ਸਮਾਰਕ, ਭਾਰਤ ਦੀਆਂ ਅਜੰਤਾ, ਇਲੋਰਾ ਦੀਆਂ ਗੁਫਾਵਾਂ ਅੱਜ ਵੀ ਹਰ ਰੋਜ਼ ਹਜ਼ਾਰਾਂ ਯਾਤਰੀਆਂ ਨੂੰ ਆਪਣੇ ਵੱਲ ਖਿਚਦੇ ਹਨ।

ਨਨਕਾਣਾ ਸਾਹਿਬ ਸ਼ਹਿਰ ਦੇ ਆਸ ਪਾਸ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਬਹੁਤ ਸਾਰੇ ਗੁਰਦਵਾਰੇ ਹਨ। ਇਹਨਾਂ ਗੁਰਦਵਾਰਿਆਂ ਨਾਲ ਸਬੰਧ ਇਤਿਹਾਸਕ ਨਿਸ਼ਾਨੀਆਂ ਸਾਂਭਣ ਦੀ ਲੋੜ ਹੈ। ਗੁਰਦੁਆਰਾ ਮਾਲ ਜੀ ਹੈ ਜਿਥੇ ਗੁਰੂ ਸਾਹਿਬ ਮਾਲ-ਮੱਝਾਂ ਚਾਰੀਆਂ ਸਨ। ਗੁਰਦੁਆਰਾ ਕਿਆਰਾ ਸਾਹਿਬ, ਜਿਥੇ ਗੁਰੂ ਸਾਹਿਬ ਨੇ ਖੇਤੀ ਕੀਤੀ ਸੀ ਕਿਆਰੇ ਮੋੜੇ ਸਨ। ਗੁਰਦੁਆਰਾ ਤੰਬੂ ਸਾਹਿਬ ਵਿੱਚ ਤੰਬੂ ਵਾਂਗ ਝੁਕੇ ਖੜੇ ਇਤਿਹਾਸਕ ਵਣ ਨੂੰ ਸਾਂਭਣ ਦੀ ਲੋੜ ਹੈ। ਵਣ ਦੇ ਚਾਰੇ ਪਾਸੇ ਤਾਰਾਂ ਦੀ ਵਾੜ ਹੋਣੀ ਚਾਹੀਦੀ ਹੈ। ਏਸੇ ਤਰ੍ਹਾਂ ਹੀ ਗੁਰਦਵਾਰਾ ਚਰਨਕੰਵਲ ਮਾਛੀਵਾੜਾ ਸਾਹਿਬ ਵਿਖੇ ਹਰੇ ਭਰੇ ਜੰਡ ਦੇ ਇਤਿਹਾਸਕ ਬਿਰਖ ਨੂੰ ਸਾਂਭਣ ਦੀ ਲੋੜ ਹੈ- ਤਾਰਾਂ ਦਾ ਮੋਕਲਾ ਜੰਗਲਾ ਹੋਵੇ। ਲੋਕ ਬੰਦੇ ਹੱਥ ਜੰਡ ਨੂੰ ਨਾ ਲਾਉਣ ਅਤੇ ਪੱਤੇ ਵੀ ਨਾ ਤੋੜ ਸਕਣ। ਗੁਰਦਵਾਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੀ ਪਿਛਲੇ ਦੀਵਾਰ ਨੇੜੇ ਇਤਿਹਾਸਕ ਜੰਡ ਦੀ ਪੂਰੀ ਰਾਖੀ ਕੀਤੀ ਜਾਣੀ ਚਾਹੀਦੀ ਹੈ ਜਿੱਥੇ 21 ਫਰਵਰੀ 1921 ਨੂੰ ਮਹੰਤ ਨਰੈਣ ਦਾਸ ਦੇ ਗੁੰਡਿਆਂ ਨੇ ਇਸ ਜੰਡ ਨਾਲ ਬੰਨ੍ਹ ਕੇ ਭਾਈ ਲਛਮਣ ਸਿੰਘ ਨੂੰ ਤੇਲ ਕੇ, ਜੀਊਂਦਾ ਸਾੜ ਦਿੱਤਾ ਸੀ।ਭਾਈ ਤਾਰੂ ਸਿੰਘ ਨੇ ਆਪਣੇ ਕੇਸ ਕਤਲ ਨਹੀਂ ਸਨ ਹੋਣ ਦਿੱਤੇ। ਲਾਹੌਰ ਦੇ ਗਵਰਨਰ ਜ਼ਕਰੀਆਂ ਖਾਂ ਦੇ ਹੁਕਮ ਉੱਤੇ ਭਾਈ ਤਾਰੂ ਸਿੰਘ ਦੀ ਕੇਸਾਂ ਸਣੇ ਖੋਪਰੀ ਉਤਾਰ ਦਿੱਤੀ ਗਈ ਸੀ। ਲਾਹੌਰ ਦੇ ਨੌ ਲੱਖਾਂ ਬਾਜ਼ਾਰ ਵਿੱਚ ਭਾਈ ਤਾਰੂ ਸਿੰਘ ਨਿੱਕੀ ਜਹੀ ਸਮਾਧ ਵੀਰਾਨ ਪਈ ਹੈ। ਧਿਆਨ ਦੇਣ ਦੀ ਲੋੜ ਹੈ।ਚਮਕੌਰ ਦੀ ਕੱਚੀ ਗੜ੍ਹੀ ਚਾਰੇ ਪਾਸੇ ਤਾਰਾਂ ਦੀ ਵਾੜ ਕਰਕੇ ਸਾਂਭ ਕੇ ਰੱਖੀ ਜਾਣੀ ਚਾਹੀਦੀ ਸੀ। ਗੜ੍ਹੀ ਦੇ ਨੇੜੇ ਗੁਰਦਵਾਰਾ ਬਣਾਇਆ ਜਾ ਸਕਦਾ ਸੀ ਪਰ ਗੜ੍ਹੀ ਵਾਲੀ ਥਾਂ ਉੱਤੇ ਨਹੀਂ। ਪਰ ਐਸਾ ਨਹੀਂ ਹੋਇਆ।

ਉਚਾਈ ਉੱਤੇ ਬਣੇ ਗੁਰਦੁਆਰਾ ਸਾਹਿਬ ਵਿੱਚ ਪ੍ਰਵੇਸ਼ ਕਰਕੇ, ਇਹ ਮਹਿਸੂਸ ਹੀ ਨਹੀਂ ਹੁੰਦਾ, ਹੇਠਾਂ ਦੱਬੀ ਚੌਧਰੀ ਰੂਪ ਚੰਦ ਦੀ ਇਸ ਗੜ੍ਹੀ ਦੀ ਕਿੰਨੀ ਇਤਿਹਾਸਕ ਯੁਧਨੀਤਕ ਮਹੱਤਤਾ ਸੀ। ਸਿਰਫ 40 ਸਿੰਘ ਚਾਲੀ ਹਜ਼ਾਰ ਤੋਂ ਵੱਧ ਮੁਗਲ ਫੌਜਾਂ ਦਾ ਮੁਕਾਬਲਾ ਕਰਕੇ ਸ਼ਹੀਦ ਹੋ ਗਏ। ਗੁਰੂ ਸਾਹਿਬ ਦੇ ਦੋ ਵੱਡੇ ਸ਼ਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਵੀ ਵੀਰਗਤੀ ਪਾ ਗਏ। ਭਾਈ ਸੰਗਤ ਸਿੰਘ ਦੀ ਦਸਤਾਰ ਉੱਤੇ ਆਪਣੀ ਕਲਗੀ ਸਜਾ ਕੇ, ਆਪਣਾ ਲਿਬਾਸ ਪਹਿਨਾ ਕੇ, ਗੁਰੂ ਸਾਹਿਬ ਨੂੰ ਮਜਬੂਰੀ ਵਸ, ਗੜ੍ਹੀ ਛੱਡਣੀ ਪਈ ਸੀ। ਸਰਹਿੰਦ ਦੀਆਂ ਕੰਧਾਂ, ਜਿਹਨਾਂ ਵਿੱਚ ਬਾਬਾ ਫਤਿਹ ਸਿੰਘ 7 ਸਾਲ ਅਤੇ ਬਾਬਾ ਜ਼ੋਰਾਵਰ ਸਿੰਘ 9

ਸਾਲ ਨੂੰ ਚਿਣਿਆ ਗਿਆ ਸੀ। ਇੰਨ ਬਿੰਨ ਕਾਇਮ ਰੱਖੀਆਂ ਜਾਣੀਆਂ ਚਾਹੀਦੀਆਂ ਸਨ, ਤਾਂ ਕਿ ਜ਼ਾਲਮ ਗਵਰਨਰ ਵਜ਼ੀਰ ਖਾਂ ਵਿਰੁੱਧ ਰੋਹ ਕਦੀ ਮੱਧਮ ਨਾ ਪੈਂਦਾ। ਪਰ ਐਸਾ ਨਹੀਂ ਹੋਇਆ। ਸਰਹਿੰਦ ਦਾ ਠੰਡਾ ਬੁਰਜ ਢਾਹਿਆ ਨਹੀਂ ਸੀ ਜਾਣਾ ਚਾਹੀਦਾ।

ਦੀਵਾਨ ਟੋਡਰ ਮਲ, ਜਿਹਨਾਂ ਨੇ ਛੋਟੇ ਸਾਹਿਬਜ਼ਾਦਿਆਂ ਦੀ ਚਿਤਾ ਲਈ, ਸੋਨੇ ਦੀਆਂ ਅਸ਼ਰਫੀਆਂ ਵਿਛਾ ਕੇ, ਥਾਂ ਖਰੀਦੀ ਸੀ, ਦੀ ਢੁਕਵੀ ਯਾਦ ਉਸਾਰੀ ਜਾਣੀ ਚਾਹੀਦੀ ਹੈ। ਦੀਵਾਨ ਟੋਡਰ ਮਲ ਦੀ ਇਤਿਹਾਸਕ ਹਵੇਲੀ ਨੂੰ ਢਹਿਣੋਂ ਤੇ ਵਿਕਣੋਂ ਬਚਾਉਣਾ ਚਾਹੀਦਾ ਹੈ। ਇਹ ਹਵੇਲੀ ਇਤਿਹਾਸਕ ਯਾਦਗਾਰ ਵਜੋਂ ਸਾਂਭੀ ਜਾਣੀ ਚਾਹੀਦੀ ਹੈ। ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਦੀਆਂ ਕਈ ਸਾਲ ਯੁੱਗ ਪਲਟਾਊ ਯੁੱਧ ਵਿਆਉਂਤਾਂ ਦਾ ਕੇਂਦਰ ਰਿਹਾ। ਅਨੰਦਪੁਰ ਸਾਹਿਬ ਦੀਆਂ ਚਾਰ ਲੜਾਈਆਂ, ਗੁਰੂ ਸਾਹਿਬ ਨੇ ਲੜੀਆਂ ਤੇ ਜਿੱਤੀਆਂ। ਔਰੰਗਜ਼ੇਬ ਪੱਖੀ ਪਹਾੜੀ ਰਾਜਿਆਂ, ਖਾਸ ਕਰਕੇ ਰਾਜਾ ਭੀਮ ਚੰਦ ਨੂੰ ਹਰਾਇਆ। ਅਨੰਦਪੁਰ ਸਾਹਿਬ ਦੇ ਕਿਲੇ ਦੀ ਖਾਸ ਮਹੱਤਤਾ ਸੀ। ਹੁਣ ਇਸ ਕਿਲੇ ਦੀ ਇਤਿਹਾਸਕ ਤੇ ਵਿਰਾਸਤੀ ਮਹੱਤਤਾ ਨਹੀਂ ਰਹੀ। ਪਹਾੜੀਆਂ ਵਿੱਚ ਦੀ ਲੰਘਦਾ ਰਾਹ ਖ਼ਤਮ ਕਰਕੇ ਪੱਧਰਾ ਕਰ ਦਿੱਤਾ ਗਿਆ ਹੈ। ਗੁਰੂ ਸਾਹਿਬ ਸ਼ਸਤਰ, ਗਿਆਨ ਅਤੇ ਕਰਮ ਦੇ ਧਨੀ ਸਨ। ਉਹਨਾਂ ਬਚਿਤ੍ਰ ਨਾਟਕ ਵਿੱਚ ਲਿਖਿਆ:-

"ਧਰਮ ਚਲਾਵਨ ਸੰਤ ਉਬਾਰਨ,ਦੁਸ਼ਟ ਸਭਨ ਕੋ ਮੂਲ ਉਪਾਰਨ॥ "

ਕਰੋੜਾਂ ਰੁਪਏ ਖਰਚ ਕੇ ਖਾਲਸਾ ਵਿਰਾਸਤ ਕੰਪਲੈਕਸ ਉਸਾਰਿਆ ਗਿਆ ਹੈ। ਇਸ ਕੰਪਲੈਕਸ ਦਾ ਨਮੂਨਾ ਤਿਆਰ ਕਰਵਾਉਣ ਲਈ ਇਸਰਾਈਲ ਦੇ ਡੀਜ਼ਾਈਨਕਾਰ ਮੋਸ਼ੇ ਸਫਦੀ ਨੂੰ 72 ਕਰੋੜ ਰੁਪਏ ਦੀ ਫੀਸ ਦਿੱਤੀ ਗਈ। ਅਨੰਦਪੁਰ ਸਾਹਿਬ ਦੇ ਕਿਲੇ ਅਤੇ ਗੁਰਦੁਆਰਾ ਕੇਸਗੜ੍ਹ ਸਾਹਿਬ ਦੇ ਨਾਲ ਜੁੜਦੀਆਂ ਪਹਾੜੀਆਂ ਨੂੰ ਬਚਾ ਲਿਆ ਜਾਂਦਾ। ਕੁਦਰਤੀ ਮਾਹੌਲ ਕਾਇਮ ਰਹਿੰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਲੋਧੀ, ਆਪਣੀ ਭੈਣ ਬੇਬੇ ਨਾਨਕੀ ਪਾਸ 14 ਸਾਲ 9 ਮਹੀਨਿਆਂ ਤੋਂ ਵੱਧ ਸਮੇਂ ਤੱਕ ਰਹੇ। ਗੁਰੂ ਸਾਹਿਬ ਦੇ ਜੀਜਾ ਜੀ, ਜੈ ਰਾਮ ਜੀ, ਨਵਾਬ ਦੌਲਤ ਖਾਂ ਲੋਧੀ ਦੇ ਮਾਲ ਵਿਭਾਗ ਵਿੱਚ ਨੌਕਰੀ ਕਰਦੇ ਸਨ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਮੋਦੀਖ਼ਾਨੇ ਵਿੱਚ ਮੋਦੀ ਲਗਵਾ ਦਿੱਤਾ। ਸੁਲਤਾਨਪੁਰ ਲੋਧੀ ਵਿਖੇ ਗੁਰੂ ਸਾਹਿਬ ਦਾ ਵਿਆਹ ਹੋਇਆ। ਬਟਾਲਾ ਤੋਂ ਵਿਆਹ ਕੇ ਆਪਣੀ ਪਤਨੀ ਸੁਲੱਖਣੀ ਨੂੰ ਉਹ ਸੁਲਤਾਨਪੁਰ ਲੋਧੀ ਲੈ ਕੇ ਆਏ। ਏਥੋਂ ਹੀ ਗੁਰੂ ਜੀ ਆਪਣੀਆਂ ਦੇਸ਼ਾਂ ਦੇਸ਼ਾਤਰਾਂ ਦੀਆਂ ਉਦਾਸੀਆਂ ਤੇ ਨਿਕਲੇ। ਬੇਬੇ ਨਾਨਕੀ ਦੇ ਜਿਸ ਘਰ ਵਿੱਚ ਗੁਰੂ ਜੀ 14 ਸਾਲਾਂ ਤੋਂ ਵੱਧ ਸਮਾਂ ਰਹੇ, ਕਾਰ ਸੇਵਾ ਵਾਲੇ ਬਾਬਿਆਂ ਨੇ ਉਹ ਘਰ ਢਾਹ ਕੇ ਸੰਗਮਰਮਰ ਨਾਲ ਚਮਕਦਾ ਹੋਇਆ ਗੁਰਦੁਆਰਾ ਸਾਹਿਬ ਉਸਾਰ ਦਿੱਤਾ ਹੈ। ਜਿਸ ਮੋਦੀਖ਼ਾਨੇ ਵਿੱਚ ਗੁਰੂ ਜੀ ਨੇ ਨੌਕਰੀ ਕੀਤੀ ਸੀ ਇਤਿਹਾਸਕ ਥਾਂ ਖਤਮ ਕਰਕੇ ਉਥੇ ਗੁਰਦੁਆਰਾ ਹੱਟ ਸਾਹਿਬ ਉਸਾਰ ਦਿੱਤਾ ਹੈ। 1984 ਵਿੱਚ ਅਕਾਲ ਤਖ਼ਤ ਸਾਹਿਬ ਉੱਤੇ ਫੌਜੀ ਹਮਲਾ ਹੋਇਆ। ਚੰਗਾ ਹੁੰਦਾ ਗੋਲੀਆਂ ਲੱਗੇ ਅਕਾਲ ਤਖ਼ਤ ਸਾਹਿਬ ਨੂੰ ਉਸੇ ਹਾਲਤ ਵਿੱਚ ਕਾਇਮ ਰੱਖਿਆ ਜਾਂਦਾ। ਨੇੜੇ ਹੀ ਨਵਾਂ ਆਲੀਸ਼ਾਨ ਅਕਾਲ ਤਖ਼ਤ ਉਸਾਰ ਲਿਆ ਜਾਂਦਾ। ਨੇੜੇ ਦੀਆਂ ਇਮਾਰਤਾਂ ਨੂੰ ਲੱਗੇ ਗੋਲੀਆਂ ਦੇ ਨਿਸ਼ਾਨ ਉਸੇ ਤਰ੍ਹਾਂ ਕਾਇਮ ਰਹਿਣ ਦਿੱਤੇ ਜਾਂਦੇ। ਆਉਣ ਵਾਲੀਆਂ ਸਦੀਆਂ ਤੱਕ 1984 ਦੇ ਸਾਕੇ ਦੀਆਂ ਨਿਸ਼ਾਨੀਆਂ, ਸਬਕ, ਨਵੀਂ ਸੇਧ, ਨਵੀਂ ਪ੍ਰੇਰਨਾ - ਸਭ ਕੁੱਝ ਅਨੁਭਵ ਹੁੰਦਾ ਰਹਿੰਦਾ। ਕਾਰਸੇਵਾ ਦੇ ਅਰਥ ਬਹੁਤ ਵਸੀਹ ਹਨ। ਕਾਰਸੇਵਾ ਰਾਹੀਂ ਦਾਨੀ ਸੱਜਣਾ ਦੀ ਸਹਾਇਤਾ ਨਾਲ, ਸਰਕਾਰੀ ਸਕੂਲ ਢੱਠੇ ਕਮਰੇ ਨੂੰ ਮੁੜ ਉਸਾਰਿਆ ਜਾ ਸਕਦਾ ਹੈ। ਕਾਰ ਸੇਵਾ ਰਾਹੀਂ, ਹਰ ਹਫਤੇ ਪਿੰਡ ਜਾਂ ਗਲੀ ਮੁਹੱਲੇ ਦੀਆਂ ਨਾਲੀਆਂ ਦੀ ਸਫਾਈ ਕੀਤੀ ਜਾ ਸਕਦੀ ਹੈ। ਕਾਰ ਸੇਵਾ ਰਾਹੀਂ, ਫਰੀ ਨਰਸਰੀ ਤੋਂ ਲੈ, ਸੈਂਕੜੇ ਬੂਟੇ, ਹਸਪਤਾਲ ਜਾਂ ਸਕੂਲ ਜਾਂ ਸ਼ਮਸ਼ਾਨਘਾਟ ਦੀ ਖਾਲੀ ਥਾਂ ਉੱਤੇ ਲਗਾਏ ਜਾ ਸਕਦੇ ਹਨ। ਕਾਰ ਸੇਵਾ ਰਾਹੀਂ ਨਹਿਰ ਦਾ ਪਾੜ ਪੂਰਿਆ ਜਾ ਸਕਦਾ ਹੈ- ਫਸਲਾਂ ਤੇ ਘਰਾਂ ਨੂੰ ਰੁੜ੍ਹਨੋ ਬਚਾਇਆ ਜਾ ਸਕਦਾ ਹੈ। ਕਾਰ ਸੇਵਕਾਂ ਦੀ ਸਹਾਇਤਾ ਨਾਲ ਸੰਤ ਬਲਬੀਰ ਸਿੰਘ ਸੀਚੇਵਾਲ ਨੇ 165 ਕਿਲੋਮੀਟਰ ਲੰਮੀ ਵੇਈ ਨਦੀ ਵਿੱਚੋਂ ਸਦੀਆਂ, ਦੀ ਜੰਮੀ ਘਾਹ-ਬੂਟੀ ਪੁੱਟ ਕੇ ਸਾਰੀ ਨਦੀਦਾ ਪਾਣੀ ਸਾਫ ਤੇ ਸਵੱਛ ਕਰ ਵਿਖਾਇਆ ਸੀ। ਗਿਯਾ ਬਿਹਾਰ ਦੇ ਦਸ਼ਰਥ ਮਾਂਝੀ ਨੇ ਸ਼ਹਿਰ ਦੇ ਹਸਪਤਾਲ ਨੂੰ ਸਿੱਧਾ ਰਾਹ ਬਨਾਉਣ ਲਈ ਇੱਕਲੇ ਨੇ ਹਥੌੜਾ ਛੈਣੀ ਲੈ ਕੇ ਵਿਚਾਲਿਉਂ ਪਹਾੜ ਕੱਟਣਾ ਸ਼ੁਰੂ ਕਰ ਦਿੱਤਾ ਸੀ। ਬਾਅਦ ਵਿੱਚ ਸੈਂਕੜੇ ਕਾਰ ਸੇਵਕਾਂ ਨੇ ਰੱਲ ਕੇ ਪਹਾੜ ਵਿੱਚੋਂ ਕੱਟ ਕੇ ਸਿੱਧਾ ਰਾਹ ਕੱਢ ਲਿਆ ਸੀ। ਪਹਿਲੀ ਅਪ੍ਰੈਲ 2004 ਨੂੰ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਦੀ ਕਾਰ

ਸੇਵਕਾਂ ਰਾਹੀਂ ਸਫਾਈ ਸ਼ੁਰੂ ਕੀਤੀ ਜਾ ਰਹੀ ਸੀ। ਉਦੋਂ ਦੇ ਬੈਂਕ ਆਫ ਪੰਜਾਬ ਦੇ ਚੇਅਰਮੈਨ ਸ. ਦਰਸ਼ਨਜੀਤ ਸਿੰਘ ਨੇ ਕਥਿਤ ਤੌਰ ਉੱਤੇ ਦੋ ਸੋਨੇ ਦੀਆਂ ਕਹੀਆਂ ਅਤੇ ਪੰਜ ਚਾਂਦੀ ਦੇ ਬਾਲਟੇ ਭੇਂਟ ਕੀਤੇ ਸਨ। ਕਥਿਤ ਤੌਰ ਉੱਤੇ ਕਿਹਾ ਜਾਂਦਾ ਹੈ ਕਿ ਇੱਕ ਸੋਨੇ ਦੀ ਕਹੀ ਅਤੇ ਤਿੰਨ ਚਾਂਦੀ ਦੇ ਬਾਲਟੇ ਗੁੰਮ ਹੋ ਗਏ ਸਨ। ਬਾਅਦ ਵਿੱਚ ਨਕਲੀ ਸੋਨੇ ਦੀ ਕਹੀ ਅਤੇ ਨਕਲੀ ਚਾਂਦੀ ਦੇ ਬਾਲਟੇ ਰੱਖ ਕੇ ਗਿਣਤੀ ਪੂਰੀ ਕੀਤੀ ਗਈ ਸੀ। ਸਚਾਈ ਕੀ ਹੈ- ਅੱਜ ਤੱਕ ਸੰਗਤ ਨੂੰ ਨਹੀਂ ਦੱਸਿਆ ਗਿਆ। ਕਾਰ ਸੇਵਾ ਵਾਲੇ ਬਾਬਾ ਅਮਰੀਕ ਸਿੰਘ ਨੇ ਕਥਿਤ ਤੌਰ 'ਤੇ ਕਰੋੜਾਂ ਰੁਪਇਆਂ ਦੀ ਜਾਇਦਾਦ ਬਣਾ ਲਈ, 25 ਕਰੋੜ ਰੁਪਏ ਸੰਪਤੀ ਨੂੰ ਲੈ ਕੇ, 8 ਜੁਲਾਈ 2006 ਨੂੰ ਬਾਬਾ ਅਮਰੀਕ ਸਿੰਘ ਵਿਰੁੱਧ ਮੁਕਦਮਾ ਦਰਜ ਹੋਇਆ ਸੀ। ਸ਼ਾਇਦ ਗ੍ਰਿਫਤਾਰੀ ਵੀ ਹੋਈ ਸੀ। ਕਾਰ ਸੇਵਾ ਕਿ ਕਮਾਈ ਸੇਵਾ।

ਕਾਰ ਸੇਵਾ ਵਿੱਚ ਸਵਾਰਥ ਲਈ ਨਿੱਜੀ ਲਾਭ ਲਈ ਕੋਈ ਥਾਂ ਨਹੀਂ। ਕਾਰ ਸੇਵਾ ਕਰਦਿਆਂ ਫਿੱਕਾ, ਕੌੜਾ, ਮੰਦਾ ਬੋਲਣਾ ਪਾਪ ਸਮਾਨ ਹੈ:- ਗੰਢ ਪਰੀਤੀ ਮਿਠੇ ਬੋਲੇ, ਟੂਟਿ ਪਰੀਤਿ ਗਈ ਬੁਰੇ ਬੋਲ। (ਗੁਰੂ ਨਾਨਕ ਦੇਵ ਜੀ)

ਭਾਈ ਗੁਰਦਾਸ ਜੀ ਫਰਮਾਉਂਦੇ ਹਨ:-

ਜਿਨਾ ਸਤਿਗੁਰ ਪੁਰਖ ਨਾ ਸੇਵਿਓ ਸਬਦਿ ਨਾ ਕੀਤੇ ਵੀਚਾਰੁ
ਓਇ ਮਾਣਸ ਜੂਨਿ ਨਾ ਆਖੀਅਨਿ ਪਸ਼ੂ ਢੋਰ ਗਵਾਰ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਖਾਲਸਾ ਵੀ ਵਾਹਿਗੁਰੂ ਦਾ ਹੈ। ਫਤਹਿ ਵੀ ਵਾਹਿਗੁਰੂ ਦੀ ਹੈ। ਫੇਰ ਮੇਰਾ ਤੇਰਾ ਕੇਸਾ। ਲੋਭ ਲਾਲਚ ਕਿਉਂ? ਲਾਸਾਨੀ ਕੁਰਬਾਨੀਆਂ ਭਰਿਆ ਅਮੀਰ ਖਾਲਸਾਈ ਵਿਰਸਾ। ਮਹਾਨ ਗੁਰਬਾਣੀ ਦੀ ਅਮਰ ਰੌਸ਼ਨੀ। ਆਉ, "ਘਾਲਿ ਖਾਇ ਕਿਛੁ ਹਥਹੋਂ ਦੇਇ...." ਦੀ ਲੋਅ ਵਿੱਚ ਕਾਰ ਕਰੀਏ। ਸੱਚ ਦੀ ਕਾਰ।

*9463808697*



*ਸਫਾ 26 ਦਾ ਬਾਕੀ*

ਹਰ ਤਰ੍ਹਾਂ ਦੀ ਸਮੱਸਿਆ ਦਾ ਜ਼ਿਕਰ ਕਰਦੇ ਹੋਏ ਵਿਦਵਾਨ ਵਕਤਾ ਨਿਰਾਸ਼ਾਵਾਦੀ ਨਹੀਂ ਹੋਇਆ ਬਲਕਿ ਸਕਾਰਾਤਮਕ ਰਵੱਈਆ ਪ੍ਰਗਟ ਕਰਦੇ ਹੋਏ ਕਹਿੰਦਾ ਹੈ ਕਿ ਆਸ ਦਾ ਦੀਵਾ ਕਦੇ ਬੁੱਝਣਾ ਨਹੀਂ ਚਾਹੀਦਾ। ਜਦੋਂ ਇਸ ਦੀਵੇ ਵਿੱਚ ਤੇਲ ਪੈਣਾ ਅਰੰਭ ਹੋ ਗਿਆ ਤਾਂ ਸਮਝੋ ਵਿਕਾਸ ਦੀ ਦਿਸ਼ਾ ਰੌਸ਼ਨ ਹੋਣੀ ਸ਼ੁਰੂ ਹੋ ਗਈ। ਆਸ ਦੇ ਦੀਵੇ ਵਿੱਚ ਤੇਲ ਪਾਉਣ ਲਈ ਇਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਵੱਲ ਮੂੰਹ ਕੀਤਾ ਹੈ ਜਿਹੜੀ ਕਿ, ਪੰਜਾਬੀ ਭਾਸ਼ਾ ਦੇ ਮੁੱਦੇ ਤੇ, ਕਿਸੇ ਨੂੰ ਨਿਰਾਸ਼ ਨਹੀਂ ਕਰਦੀ। ਵਿਦਾਇਗੀ ਭਾਸ਼ਣ ਦੌਰਾਨ ਸ. ਰਜਿੰਦਰ ਸਿੰਘ ਚਹਿਲ ਨੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਦੱਸਿਆ ਕਿ ਪੰਜਾਬੀ ਨੂੰ ਧਾਰਮਿਕ ਪ੍ਰਭਾਵ ਤੋਂ ਮੁਕਤ ਕਰਕੇ ਦੇਖਣਾ ਚਾਹੀਦਾ ਹੈ। ਰਸਮਾਂ-ਰੀਤਾਂ ਤਾਂ ਹਰ ਧਰਮ ਦੇ ਮਹੱਤਵਪੂਰਨ ਅੰਗ ਹਨ ਪਰ ਬੋਲੀ ਨੂੰ ਇਨ੍ਹਾਂ ਨਾਲ ਨਹੀਂ ਜੋੜਨਾ ਚਾਹੀਦਾ। ਉਨ੍ਹਾਂ ਅੱਗੇ ਕਿਹਾ ਕਿ ਭਾਸ਼ਾ ਨੂੰ ਸੁਚਾਰੂ ਰੂਪ ਵਿੱਚ ਅੱਗੇ ਲਿਜਾਣ ਲਈ ਅਕਾਦਮਿਕਤਾ ਦਾ ਸਹਾਰਾ ਲੈਣਾ ਚਾਹੀਦਾ ਹੈ। ਘਰਾਂ ਵਿੱਚ ਪੰਜਾਬੀ ਲਾਜ਼ਮੀ ਤੌਰ ਤੇ ਬੋਲੀ ਜਾਣੀ ਚਾਹੀਦੀ ਹੈ ਤਾਂ ਕਿ ਬੱਚੇ ਬਾਹਰ ਜਿਹੜੀ ਮਰਜ਼ੀ ਭਾਸ਼ਾ ਲਿਖਣ ਜਾਂ ਬੋਲਣ ਪਰ ਆਪਣੀ ਮਾਂ-ਬੋਲੀ ਪ੍ਰਤੀ ਵਿਸ਼ਵਾਸ ਉਨ੍ਹਾਂ ਦੇ ਮਨ ਕਾਇਮ ਰਹਿ ਸਕੇ। ਆਪਣੀ ਮਾਂ-ਬੋਲੀ ਪ੍ਰਤੀ ਮਾਣ ਪੈਦਾ ਕਰਨ ਦੀ ਲੋੜ ਹੈ ਤਾਂ ਹੀ ਪੰਜਾਬੀਆਂ ਦੇ ਮਨਾਂ ਵਿੱਚ ਇਸ ਬੋਲੀ ਪ੍ਰਤੀ ਰੁਚੀ ਪੈਦਾ ਹੋਵੇਗੀ। ਪੰਜਾਬੀ ਯੂਨੀਵਰਸਿਟੀ ਨੇ ਪੰਜਾਬ ਤੋਂ ਬਾਹਰ ਪੰਜਾਬੀ ਦੇ ਵਿਕਾਸ ਲਈ ਜਿਹੜੇ ਯਤਨ ਅਰੰਭ ਕੀਤੇ ਹਨ, ਉਨ੍ਹਾਂ ਨੂੰ ਵਿਸਤਾਰ ਕਿਵੇਂ ਦੇਣਾ ਹੈ, ਇਸ ਬਾਰੇ ਪੰਜਾਬੀਆਂ ਨੇ ਯਤਨ ਆਪ ਕਰਨਾ ਹੈ। ਇੰਦੌਰ ਦੀਆਂ ਪ੍ਰਮੁਖ ਪੰਜਾਬੀ ਸ਼ਖ਼ਸੀਅਤਾਂ ਸ. ਅਜੀਤ ਸਿੰਘ ਨਾਰੰਗ, ਸ. ਰਣਜੀਤ ਸਿੰਘ ਅਹੂਜਾ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਇਸ ਪ੍ਰੋਗਰਾਮ ਲਈ ਪੁੱਜੇ ਪ੍ਰੋ. ਦੀਪਕ ਮਨਮੋਹਨ ਸਿੰਘ, ਪ੍ਰੋ. ਜੋਗਾ ਸਿੰਘ, ਪ੍ਰੋ. ਰਾਜਿੰਦਰਪਾਲ ਸਿੰਘ ਬਰਾੜ, ਡਾ. ਪਰਮਵੀਰ ਸਿੰਘ ਅਤੇ ਡਾ. ਦਵਿੰਦਰ ਸਿੰਘ ਨੇ ਇਸ ਮੌਕੇ ਆਪਣੇ ਵਿਚਾਰ ਪੇਸ਼ ਕੀਤੇ। ਸਰਬ ਭਾਰਤੀ ਪੰਜਾਬੀ ਕਾਨਫਰੰਸ ਦੇ ਕੋ-ਕੋਆਰਡੀਨੇਟਰ ਪ੍ਰੋ. ਬਲਦੇਵ ਸਿੰਘ ਚੀਮਾ ਨੇ ਸਮੂਹ ਸਰੋਤਿਆਂ ਦਾ ਧੰਨਵਾਦ ਕੀਤਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਵਿਸ਼ੇਸ਼ ਤੌਰ ਤੇ ਪੁੱਜੇ ਚਾਲੀ ਤੋਂ ਵਧੇਰੇ ਕਲਾਕਾਰਾਂ ਨੇ ਪ੍ਰੋ. ਸਤੀਸ਼ ਵਰਮਾ ਦੀ ਅਗਵਾਈ ਵਿੱਚ ਪੰਜਾਬੀ ਸੱਭਿਆਚਾਰ ਨੂੰ ਪੇਸ਼ ਕਰਦਾ ਇਕ ਰੰਗਾਰਗ ਪ੍ਰੋਗਰਾਮ ਪੇਸ਼ ਕੀਤਾ ਜਿਸ ਦੀ ਇੰਦੌਰ ਵਾਸੀਆਂ ਨੇ ਭਰਪੂਰ ਸ਼ਲਾਘਾ ਕੀਤੀ। ਮੱਧ ਭਾਰਤ ਦੇ ਵੱਖ-ਵੱਖ ਰਾਜਾਂ ਵਿੱਚੋਂ ਪੰਜ ਸੌ ਤੋਂ ਵਧੇਰੇ ਡੈਲੀਗੇਟ ਅਤੇ ਪੰਜਾਬੀ ਪ੍ਰੇਮੀਆਂ ਨੇ ਇਸ ਕਾਨਫਰੰਸ ਵਿੱਚ ਹਿੱਸਾ ਲਿਆ।



# ਮੈਂ .... ਮਨੁੱਖ

**ਸ੍ਰੀਮਤੀ ਰਾਜਵਿੰਦਰ ਕੌਰ ਖਾਲਸਾ**

ਹੇ ਸੱਚੇ ਪਾਤਸ਼ਾਹ ਤੇਰੀ ਸਾਰੀ ਸ਼੍ਰਿਸ਼ਟੀ ਕਿੰਨੀ ਸੋਹਣੀ ਹੈ, ਜਨਮ ਤੋਂ ਲੈਕੇ ਮੌਤ ਤੱਕ, ਚੜ੍ਹਦੇ ਸੂਰਜ ਤੋਂ ਲੈ ਕੇ ਛਿਪਦੇ ਸੂਰਜ ਤੱਕ, ਦੁਨੀਆਂ ਸੌਣ ਤੋਂ ਲੈ ਕੇ ਉੱਠਣ ਤੱਕ, ਬੱਚਾ ਰੋਣ ਤੋਂ ਲੈ ਕੇ ਹੱਸਣ ਤੱਕ, ਤੇਰੀ ਹਰ ਚੀਜ ਦੀ ਪੈਦਾ। ਇਸ ਤੋਂ ਖਾਤਮੇ ਤੱਕ ਫੁੱਲਾਂ ਦੇ ਖਿੜਣ ਤੋਂ ਲੈ ਕੇ ਮੁਰਝਾਉਣ ਤੱਕ। ਸਭ ਬਹੁਤ ਸੋਹਣਾ ਹੈ। ਇਸ ਸੁਹਪੱਣ ਨੂੰ ਹਰ ਮਨੁੱਖ ਆਪਣੇ ਆਪਣੇ ਨਜ਼ਰੀਏ ਨਾਲ ਤੱਕਦਾ ਹੈ। ਕੋਈ ਪਹਾੜਾਂ ਵਿੱਚੋਂ, ਕੋਈ ਹਰੇ ਭਰੇ ਖੇਤਾਂ ਵਿਚੋਂ , ਕੋਈ ਸੱਜਰੀ ਸਵੇਰ ਵਿੱਚੋਂ, ਕੋਈ ਮਸਤ ਸ਼ਾਮ ਵਿੱਚੋਂ, ਕੋਈ ਮਾਂ ਦੇ ਆਂਚਲ ਵਿੱਚ ਤੇ ਕੋਈ ਪਿਉ ਦੀ ਗੋਦ ਵਿੱਚ। ਪਰ ਮੈਨੂੰ ਤਾਂ ਸੱਚੇ ਪਾਤਸ਼ਾਹ ਇਕ ਕੋਹੜੀ ਦੇ ਕੋਹੜ ਵਿੱਚੋਂ ਵੀ ਤੇਰਾ ਸੁਹੱਪਣ ਝਲਕਦਾ ਨਜ਼ਰ ਆਉਂਦਾ ਹੈ। ਕਿਉਂਕਿ ਕਈ ਵੇਰ ਗੰਦਗੀ ਦੇ ਢੇਰ ਵਿੱਚੋਂ ਬੇਸ਼ਕੀਮਤੀ ਚੀਜ਼ਾਂ ਲੱਭ ਪੈਦੀਆਂ ਹਨ। ਪਰ ਅਫਸੋਸ! ਸੱਚੇ ਪਾਤਸ਼ਾਹ ਮੈਨੂੰ ਆਪਣੇ ਵਿੱਚੋਂ ਇਕ ਵੀ ਐਸਾ ਗੁਣ ਨਹੀਂ ਲੱਭਦਾ ਜਿਸ ਵਿੱਚੋਂ ਮੈਂ ਤੇਰਾ ਹੁਸਨ ਅਤੇ ਤੇਰੀ ਸੋਹਣੀ ਸ਼੍ਰਿਸ਼ਟੀ ਦੀ ਕੋਈ ਵੀ ਝਲਕ ਵੇਖ ਸਕਾ। ਮੈਂ ਤਾਂ ਉਸ ਕੋਹੜੀ ਦੇ ਕੋਹੜ ਤੋਂ ਵੀ ਮਾੜਾ ਹਾਂ, ਕਿਉਂਕਿ ਮੇਰਾ ਇਹ ਸਰੀਰ ਜੋ ਤੁਸੀਂ ਬਣਾਇਆ ਹੈ, ਇਹ ਕਿਸੇ ਵੀ ਕੰਮ ਨਹੀਂ ਆ ਰਿਹਾ। ਬੱਸ ਆਪਣੇ ਬਾਰੇ ਹੀ ਸੋਚ ਰਿਹਾ ਹਾਂ, ਆਪਣੇ ਢਿੱਡ ਬਾਰੇ, ਆਪਣੇ ਬੱਚਿਆਂ ਬਾਰੇ, ਆਪਣੇ ਪਰਿਵਾਰ ਬਾਰੇ ਹੀ ਸੋਚ ਰਿਹਾ ਹਾਂ। ਮੇਰੀਆਂ ਇਹ ਅੱਖਾਂ ਪਰਾਇਆ -- ਵੇਖ ਕੇ ਲਲਚਾਉਂਦੀਆਂ ਹਨ। ਮੇਰੇ ਪੈਰ ਮਾੜੇ ਕੰਮਾਂ ਲਈ ਦੌੜਦੇ ਹਨ ਤੇ ਮੇਰਾ ਸਰੀਰ। ਮੈਂ ਕੀ ਕਰਾਂ? ਤੁਸੀਂ ਤਾਂ ਜਾਣੀ ਜਾਣ ਹੋ, ਸਭ ਜਾਣਦੇ ਹੋ। ਇਕ ਵਾਰ ਮੈਂ ਇੱਕ ਛੋਟੀ ਜਿਹੀ ਕੀੜੀ ਨੂੰ ਖੰਡ ਦਾ ਦਾਣਾ ਲਿਜਾਂਦਿਆਂ ਵੇਖ ਰਿਹਾ ਸੀ, ਉਹ ਨਿਰੰਤਰ ਡਿਗਦੀ ਢਹਿੰਦੀ ਜਾ ਰਹੀ ਸੀ, ਡਿੱਗਦੀ ਫੇਰ ਉੱਠਦੀ, ਦਾਣਾ ਚੁਕਦੀ ਚੱਲ ਪੈਂਦੀ। ਪੈਰ ਖਿਸਕਦਾ ਫਿਰ ਡਿੱਗ ਪੈਂਦੀ। ਇਸ ਤਰ੍ਹਾਂ ਚਲਦਿਆਂ 2 ਰਾਹ ਵਿੱਚ ਮੈਂ ਪਾਣੀ ਦੀ ਬੂੰਦ ਰੱਖ ਦਿੱਤੀ। ਖੰਡ ਗਿੱਲੀ ਹੋ ਗਈ ਤੇ ਕੀੜੀ ਕੋਲੋਂ ਖੰਡ ਛੁੱਟ ਗਈ। ਕੀੜੀ ਬਹੁਤ ਪਰੇਸ਼ਾਨ ਹੋਈ, ਤੜਫੀ ਫਿਰ ਉਸ ਬੂੰਦ ਦੇ ਦੁਆਲੇ, ਹਜ਼ਾਰ ਵਾਰ ਘੁੰਮੀ। ਫੇਰ ਕਿੰਨੀਆਂ ਹੋਰ ਕੀੜੀਆਂ ਨੂੰ ਸੱਦ ਲਿਆਈ। ਉਹਨਾਂ ਨੇ ਸਾਰੀਆਂ ਨੇ ਰੱਲ ਕੇ ਖੰਡ ਦਾ ਪਾਣੀ ਪੀ ਲਿਆ। ਸੱਚੇ ਪਾਤਸ਼ਾਹ ਉਸ ਮਿੱਠੇ ਪਾਣੀ ਦੀ ਇੱਕ ਬੂੰਦ ਤੇ ਹਜ਼ਾਰਾਂ ਕੀੜੀਆਂ ਆ ਗਈਆਂ। ਪਰ ਮੈਂ ਤਾਂ ਇਸ ਤਰ੍ਹਾਂ ਨਹੀਂ ਕਰਦਾ (ਮੈਂ ਤਾਂ ਪਹਿਲਾਂ ਹੀ ਕੀੜੀ ਦੇ ਰਸਤੇ ਵਿੱਚ ਪਾਣੀ ਦੀ ਬੂੰਦੇ ਰੱਖ ਕੇ ਆਪਣੀ ਔਕਾਤ ਦਿਖਾ ਚੁਕਾ ਹਾਂ। ਮੈਂ ਇਸ ਤਰ੍ਹਾਂ ਹੀ ਕਰਦਾ ਹਾਂ ਸੱਚੇ ਪਾਤਸ਼ਾਹ! ਹਰ ਮਾੜੇ, ਵਿਅਕਤੀ ਦੇ ਰਾਹ ਵਿੱਚ ਮੁਸੀਬਤ ਖੜੀ ਕਰਕੇ ਖੁਦ ਫਾਇਦਾ ਲੈਂਦਾ ਹਾਂ। ਕੀੜੀਆਂ ਨੇ ਤਾਂ ਰਲ ਕੇ ਖਾ ਲਿਆ। ਮੈਂ ਤਾਂ ਕਿਸੇ ਨਾਲ ਵੀ ਰੱਲ ਕੇ ਨਹੀਂ ਖਾ ਸਕਦਾ। ਕਿਉਂਕਿ ਜੋ ਮੇਰਾ ਹੈ ਉਹ ਸਿਰਫ ਮੇਰਾ ਹੈ। ਕਿਸੇ ਹੋਰ ਨੂੰ ਕਿਉਂ ਦੇਵਾਂ। ਤੁਹਾਡੀ ਸ਼੍ਰਿਸ਼ਟੀ ਬਹੁਤ ਦਾਨੀ ਹੈ ਸੱਚੇ ਪਾਤਸ਼ਾਹ। ਉਹ ਸਭ ਜੀਵਾਂ ਨੂੰ ਜ਼ਿੰਦਗੀ ਦੀਆਂ ਜਰੂਰਤਾਂ ਪੂਰੀਆਂ ਕਰਨ ਲਈ ਸਭ ਚੀਜਾਂ ਦਿੰਦੀ ਹੈ ਬਿਨ੍ਹਾਂ ਭੇਦ ਭਾਵ ਦੇ। ਪਰ ਬਦਲੇ ਵਿੱਚ ਕਿਸੇ ਕੋਲੋਂ ਕੁੱਝ ਵੀ ਨਹੀਂ ਲੈਂਦੀ। ਸੂਰਜ ਸਭ ਨੂੰ ਰੋਸ਼ਨੀ ਦਿੰਦਾ ਹੈ, ਵੱਗਦੇ ਪਾਣੀ ਫੁੱਲ ਮਹਿਕ ਵੰਡਦੇ ਹਨ। ਬਨਸਪਤੀ ਪੇਟ ਪਾਲਦੀ ਹੈ ਤੇ ਮੈਂ ਸੱਚੇ ਪਾਤਸ਼ਾਹ!?! ਮੈਂ ਤਾਂ ਸਭ ਕੋਲੋਂ ਖੋਹ ਕੇ ਖਾਂਦਾ ਹਾਂ, ਕਿਸੇ ਨੂੰ ਕੁੱਝ ਦੇਣ ਲੱਗਿਆ ਤਾਂ ਮੇਰਾ ਕਲੇਜ਼ਾ ਪਾਟ ਜਾਦਾ ਹੈ ਤੁਸੀਂ ਧੰਨ ਹੋ ਪਾਤਸ਼ਾਹ ਜੋ ਬਿਨ੍ਹਾਂ ਮੰਗਿਆ ਸਭ ਨੂੰ ਦਿੰਦੇ ਹੋ। ਮੇਰੇ ਸਾਹਮਣੇ (ਮਨੁੱਖ ਦੇ) ਕੋਈ ਤਰਲੇ ਕਰਕੇ ਮਰ ਵੀ ਜਾਵੇ ਤਾਂ ਵੀ ਮੈਂ ਕੁੱਝ ਨਾ ਦੇਵਾਂ।

ਜਦ ਮੈਂ (ਮਨੁੱਖ) ਮਾਂ ਦੇ ਪੇਟ ਵਿੱਚ ਸੀ ਸ਼ਾਇਦ ਮੈਂ ਇਸ ਤਰ੍ਹਾਂ ਦਾ ਨਹੀਂ ਸੀ। ਮੈਂ ਤੇਰੇ ਤਰਲੇ ਕੱਢਦਾ ਸੀ ਉਸ ਨਰਕ ਤੋਂ ਮੁਕਤੀ ਪਾਉਣ ਲਈ ਅਰਦਾਸਾਂ ਕਰਦਾ ਸਾਂ। ਤੇਰੇ ਨਾਲ ਇੱਕ ਮਿਕ ਸਾਂ- ਕੁੱਪ ਹਨੇਰੇ ਵਿੱਚ, ਗੰਦਗੀ ਵਿੱਚ। ਕੋਈ ਜ਼ੋਰ ਨਹੀਂ ਸੀ ਮਾਂ ਅੱਗੇ ਵੀ। ਕਿ ਮੈਨੂੰ ਟਾਇਮ ਨਾਲ ਖਾਣਾ ਦੇਵੇ। ਜਾਂ ਕੋਈ ਮਜ਼ਬੂਰੀ ਵੀ ਨਹੀਂ ਸੀ? ਕਿ ਮੈਨੂੰ ਟਾਇਮ ਨਾਲ ਮਿਲੇਗਾ। ਮੈਂ ਇਥੇ ਇੱਕ ਗੱਲ ਦੱਸਣੀ ਚਾਹੁੰਦਾਂ ਹਾਂ ਕੇ ਮੈਂ ਮਾਂ ਦੇ ਗਰਭ ਵਿੱਚ ਵੀ ਸਵਾਰਥੀ ਸੋਚ ਵਾਲਾ ਸਾਂ। ਇਸੇ ਕਰਕੇ ਜਦੋਂ ਮਾਂ ਕੁਝ ਖਾਂਦੀ ਪੀਂਦੀ ਨਹੀਂ ਸੀ ਮੈਂ ਉਸਦਾ ਖੂਨ ਪੀਣਾ ਸ਼ੁਰੂ ਕਰ ਦਿੰਦਾ ਸਾਂ। ਇਸੇ ਕਰਕੇ ਮੇਰੇ ਜਨਮ ਵੇਲੇ ਮੇਰੀ ਮਾਂ ਵਿੱਚ ਖੂਨ ਬੜਾ ਘੱਟ ਹੁੰਦਾ ਹੈ।

ਮੈਨੂੰ ਮਾਂ ਦੇ ਖਾਣੇ ਦੀ ਕੋਈ ਪਰਵਾਹ ਨਹੀਂ ਸੀ ਹੁੰਦੀ ਪਰ ਮਾਂ ਨੂੰ ਮੇਰੇ ਖਾਣੇ ਦੀ ਬਹੁਤ ਚਿੰਤਾ ਹੁੰਦੀ ਸੀ, ਹੁੰਦੀ ਹੈ ਤੇ ਹੁੰਦੀ ਰਹੇਗੀ। ਪਰ ਨਾ ਮੈਨੂੰ ਪਰਵਾਹ ਸੀ, ਨਾ ਹੈ, ਨਾ ਹੋਵੇਗੀ। ਮੈਂ ਮਨੁੱਖ ਹਾਂ ਪਰ ਮਾਂ- ਇੱਕ ਸ਼ਕਤੀ ਹੈ ਮੇਰੀ ਮਾਂ ਬੋਲੀ ਪੰਜਾਬੀ ਦੀ ਤਰ੍ਹਾਂ। ਮੇਰੀ ਸ਼ੁਰੂਆਤ ਵੀ ਮਾਂ ਨੂੰ ਦੁੱਖ ਦੇ ਕੇ ਹੁੰਦੀ ਹੈ ਤੇ ਖਤਮ ਵੀ ਸ਼ਾਇਦ। ਮੈਂ ਇਸ ਤਰ੍ਹਾਂ ਦਾ ਕਿਉਂ ਹਾਂ? ਤੁਸੀ ਮੈਨੂੰ ਇਹ ਸ਼੍ਰਿਸ਼ਟੀ ਦਿੱਤੀ ਇਸ ਦਾ ਸੁਖ ਮਾਨਣ ਲਈ - ਪਰ ਮੈਂ ਇਸ ਸ੍ਰਿਸ਼ਟੀ ਨੂੰ ਆਪਣੇ ਸੁੱਖਾ ਲਈ ਬਰਬਾਦ ਕਰ ਰਿਹਾ ਹਾਂ। ਮੇਰੇ ਅੰਦਰ ਏਕੇ ਦੀ ਭਾਵਨਾ ਖਤਮ ਹੋ ਰਹੀ ਹੈ। ਮੇਰੇ ਅੰਦਰੋਂ ਕਿਸੇ ਦਾ ਦੁੱਖ ਤਕਲੀਫ ਸਮਝਣ ਵਾਲਾ ਹਿਰਦਾ ਸੁੰਗੜ ਰਿਹਾ ਹੈ। ਅੱਜ ਮੈਂ ਪੜ੍ਹਿਆ ਲਿਖਿਆ ਗਿਆਨਵਾਨ ਹੋਣ ਦੇ ਬਾਵਜੂਦ ਵੀ ਮੂਰਖ ਹਾਂ। ਕਿਉਂਕਿ ਮੈਂ ਆਪਣੀ ਜ਼ਿੰਦਗੀ ਦੇ ਸਿਧਾਂਤ ਨੂੰ ਭੁਲਾ ਚੁੱਕਾਂ ਹਾਂ। ਮੈਂ ਆਪਣਾ ਦੁਨੀਆ ਤੇ ਆਉਣ ਦਾ ਮਕਸਦ ਭੁੱਲ ਚੁੱਕਾਂ ਹਾਂ। ਮੈਂ ਆਪਣੇ ਸੁੱਖਾਂ ਵਿੱਚ ਮਸ਼ਰੂਫ ਹਾਂ। ਮੈਂ ਕਿਸੇ ਦੀ ਭੀੜ ਨੂੰ ਮਹਿਸੂਸ ਨਹੀਂ ਕਰਦਾ। ਮੈਂ (ਮਨੁੱਖ) ਅੱਜ ਆਪਣੇ ਆਪ ਬਾਰੇ ਇਸ ਕਰਕੇ ਲਿਖ ਰਿਹਾ ਹਾਂ, ਜਾਂ ਤੁਹਾਨੂੰ ਕਹਿ ਰਿਹਾ ਹਾਂ ਕਿਉਂਕਿ ਸਮਾਜ ਬਾਰੇ, ਦੁਨੀਆਂ ਬਾਰੇ ਇਸ ਕਰਕੇ ਲਿਖ ਰਿਹਾ ਹਾਂ ਆਪਣੇ ਬਾਰੇ ਇਹਨਾਂ ਬਾਰੇ, ਸਭ ਲਿਖਦੇ ਹਨ ਪਰ ਮੇਰੇ ਬਾਰੇ ਕਿਸੇ ਨੇ ਨਹੀਂ ਲਿਖਣਾ ਨਾ ਕੋਈ ਲਿਖਦਾ ਹੈ। ਤੇਰੀ ਕੁਦਰਤ ਹੀ ਮੇਰੇ ਬਾਰੇ ਦੱਸਦੀ ਹੈ। ਮੈਂ ਆਪਣੇ ਬਾਰੇ ਇਸ ਕਰਕੇ ਲਿਖ ਰਿਹਾ ਹਾਂ ਕਿਉਂਕਿ ਸ਼ਾਇਦ ਫਿਰ ਕਦੇ ਇਹ ਹਿੰਮਤ ਨਾ ਆਵੇ, ਇਹ ਹੌਸਲਾ ਨਾ ਆਵੇ। ਇਸ ਕਰਕੇ ਮੈਂ ਆਪਣੇ ਬਾਰੇ ਸਭ ਕੁੱਝ ਕਹਿ ਦੇਣਾ ਚਾਹੁੰਦਾ ਹਾਂ। ਮੈਂ ਸੁਣਿਆ ਹੈ ਕਿ ਥੋੜੇ ਕੁ ਸਾਲਾਂ ਨੂੰ ਇਹ ਦੁਨੀਆਂ ਖਤਮ ਹੋ ਜਾਵੂਗੀ ਤੇ ਮੈਂ ਵੀ। ਹੈਂ!! ਮੈਂ ਵੀ? ਨਹੀਂ-ਨਹੀਂ ਮੈਂ ਖਤਮ ਨਹੀਂ ਹੋਣਾ ਚਾਹੁੰਦਾ, ਮੈਂ ਸਦੀਵੀ ਜਿਉਂਣਾ ਚਾਹੁੰਦਾ ਹਾਂ- ਹਮੇਸ਼ਾ। ਹੇ ਅਕਾਲ ਪੁਰਖ ਸੱਚੇ ਪਾਤਸ਼ਾਹ ਮੈਨੂੰ ਬੱਲ ਬਖਸ਼ੋ, ਮੈਂ ਤੁਹਾਡੇ ਦੱਸੇ ਰਾਹ ਤੇ ਚੱਲ ਸਕਾਂ। ਆਪਣਾ ਵਜੂਦ ਬਚਾ ਸਕਾਂ। ਮੈਂ ਖਤਮ ਨਹੀਂ ਹੋਣਾ ਚਾਹੁੰਦਾ ਰੁੱਖ ਤੇ ਮਨੁੱਖ ਵਿੱਚ ਕੇਵਲ ਦੋ ਅੱਖਰਾਂ ਦਾ ਜੋੜ ਹੀ ਨਹੀਂ ਸਭਾਅ ਪੱਖੋਂ ਵੀ ਕਾਫੀ ਫਰਕ ਹੈ। ਰੁੱਖ ਹਰਿਆ ਭਰਿਆ ਹੈ ਕੁਦਰਤ ਸਦਕਾ ਪਰ ਮਨੁੱਖ ਹਰਿਆ ਭਰਿਆ ਹੈ ਰੁੱਖ ਸਦਕਾ। ਵਾਹਿਗੁਰੂ ਜੀ, ਰੁਖਾਂ ਦੀ ਤਾਂ ਸੁਆਹ ਵੀ ਕੰਮ ਆਉਂਦੀ ਹੈ ਤੇ ਮੇਰੀ ਤਾਂ ਸੁੱਟਣ ਤੋਂ ਸਵਾਏ.... ਸਤਿਗੁਰੂ ਜੀ ਮੈਂ ਬਹੁਤ ਭਟਕਿਆ ਹਾਂ। ਆਪਣੀ ਸੁਆਤੀ ਬੂੰਦ ਨੂੰ ਤਰਸ ਰਿਹਾ ਹਾਂ, ਜਿਸ ਤਰ੍ਹਾਂ ਪਪੀਹਾ ਇੱਕ ਸੁਆਤੀ ਬੂੰਦ ਲਈ ਤਰਸਦਾ ਹੈ ਮੈਂ ਵੀ ਤੁਹਾਡੀ ਮੇਹਰ ਲਈ ਤਰਸ ਰਿਹਾ ਹਾਂ। ਪਿਤਾ ਜੀ ਮੈਨੂੰ ਤਰਕ-ਧੁੱਪ ਤਾਂ ਤੁਸੀਂ ਦਿੱਤੀ, ਪਰ ਮੈਂ ਜਾਨਵਰ ਨਾਲੋਂ ਵੀ ਨਿਕੰਮਾ ਹਾਂ। ਮੈਂ ਬਹੁਤ ਪਰਾਇਆ ਹੱਕ ਖਾ ਲਿਆ। ਮੈਂ ਬਹੁਤ ਦੁੱਖ ਦਿੱਤਾ ਕੁਦਰਤੀ ਖਜ਼ਾਨੇ ਨੂੰ। ਜੰਗਲ ਕੱਟ ਦਿੱਤੇ ਪਾਣੀ ਦੇ ਭੰਡਾਰ ਖਤਮ ਕਰ ਦਿੱਤੇ ਜਾਨਵਰ ਆਪਣੀ ਜ਼ਰੂਰਤਾਂ ਲਈ ਮਾਰ ਦਿੱਤੇ ਮੈਂ ਦੂਸਰਿਆਂ ਦਾ ਬਹੁਤ ਖ਼ੂਨ ਨਿਚੋੜ ਲਿਆ, ਬਹੁਤ ਸਾਰੀਆਂ ਭਾਵਨਾਵਾਂ ਦਾ ਖਿਆਲ ਨਹੀਂ ਕੀਤਾ। ਮੈਂ ਆਪਣਾ ਭਵਿੱਖ ਵੇਖਿਆ ਨਾ ਕਿ ਦੂਸਰਿਆਂ ਦਾ ਕਦੇ ਅਧਿਆਪਕ ਬਣ ਕੇ, ਕਦੇ ਡਾਕਟਰ ਬਣ ਕੇ, ਕਦੇ ਵਿਪਾਰੀ ਬਣ ਕੇ, ਕਦੇ ਪੁਲਿਸ ਦੀ ਨੌਕਰੀ ਕਰਕੇ ਦੇਸ਼ ਦਾ ਰਖਵਾਲਾ ਬਣ ਕੇ, ਧਾਰਮਿਕ ਸਥਾਨਾਂ ਦਾ ਅਹੁਦੇਦਾਰ ਬਣ ਕੇ ਕਦੇ ਦੇਸ਼ ਦਾ ਪ੍ਰਧਾਨ ਮੰਤਰੀ ਬਣ ਕੇ। ਮੈਂ ਕਦੇ ਵੀ ਆਪਣਾ ਫਰਜ਼ ਇਮਾਨਦਾਰੀ ਨਾਲ ਨਹੀਂ ਨਿਭਾਇਆ। ਹਮੇਸ਼ਾ ਘੁਟਾਲੇ ਕੀਤੇ, ਬਈਮਾਨੀਆਂ ਕੀਤੀਆਂ। ਹੋਰਾਂ ਦੀਆਂ ਜੇਬਾਂ ਖਾਲੀ ਕਰਕੇ ਆਪਣੇ ਗੋਦਾਮ ਭਰੇ। ਦੂਸਰਿਆਂ ਦੀ ਰੋਟੀ ਖੋਹ ਕੇ ਆਪਣੇ ਸੱਤਾਂ ਪੀੜੀਆਂ ਜੋਗਾ ਧੰਨ ਇਕੱਠਾ ਕੀਤਾ। ਪਰ ਮੇਰੇ ਕਿਸ ਕੰਮ? ਜਾਣ ਲੱਗਾ ਮੈਂ ਖਾਲੀ ਹੱਥ ਜਾਵਾਂਗਾ। ਮੈਂ ਕਿਹੜਾ ਮੂੰਹ ਲੈ ਕੇ ਤੁਹਾਡੇ ਕੋਲ ਆਵਾਂਗਾ? ਇਹ ਸੋਚ ਕੇ ਹੀ ਮੇਰੀ ਜ਼ਮੀਰ ਕੰਬ ਜਾਂਦੀ ਹੈ। ਮੈਂ ਸ੍ਰਿਸ਼ਟੀ ਦੇ ਸਾਰੇ ਮਨੁੱਖਾ, ਜਿਹੜੇ ਮਰ ਗਏ ਹਨ ਜਾਂ ਜਿਉਂਦੇ ਹਨ ਜਾਂ ਜਿਹੜੇ ਭਵਿੱਖ ਵਿੱਚ ਆਉਣਗੇ ਉਨ੍ਹਾਂ ਵੱਲੋਂ ਮੁਆਫੀ ਮੰਗਦਾ ਹਾਂ ਤੇ ਵਾਅਦਾ ਕਰਦਾ ਹਾਂ ਕਿ ਹਮੇਸ਼ਾ ਤੁਹਾਡੀ ਰਜਾ ਵਿੱਚ ਰਹਾਂਗਾ। ਤੇ ਮੇਰੇ ਇਹ ਵਿਚਾਰ ਪੜ੍ਹਣ ਵਾਲੇ ਵੀ ਮੇਰੇ ਨਾਲ ਵਾਅਦਾ ਕਰਨ ਕਿ ਉਹ ਵੀ ਮੇਰੇ ਨਾਲ ਸਹਿਮਤੀ ਪ੍ਰਗਟਾਉਂਦੇ ਹੋਏ ਤੁਹਾਡੀ ਰਜ਼ਾ ਵਿੱਚ ਰਹਿਣਗੇ ਤੇ ਤੁਹਾਡੀ ਮਿਹਰ ਲਈ ਮੇਰੇ ਨਾਲ ਤੁਹਾਡੇ ਅੱਗੇ ਬੇਨਤੀ ਕਰਨਗੇ!! ♦♦♦♦

9779824555

***ਕਿਆ ਮੈਂ ਦੱਸਾਂ ਸਿੰਘਾਂ ਜੀ ਜੋ ਮੈਂ ਦੇਖਯਾ ਹਾਲ। ਅੱਜ ਕੱਲ ਤਾਂ ਖਾਲਸੇ ਗੰਦੇ ਦਿਤੇ ਗਾਲ।***
***ਜਿਥੇ ਜਿਥੇ ਜਾਇਕੇ, ਮੈਂ ਕੀਤਾ ਹੈ ਸੈਲ, ਉਥੇ ਡਿਠਾ ਖਾਲਸਾ, ਅਨਮਤਾਂ ਦਾ ਬੈਲ।***
ਗੁਰਪੁਰ ਨਿਵਾਸੀ ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਜੀ ਗਿਆਨੀ ਜੀ ਦੇ 162ਵੇਂ ਜਨਮ ਦਿਹਾੜੇ ਨੂੰ ਸਮਰਪਿਤ ਪਿੰਡ ਤਿਊੜ ਵਿਖੇ ਵਿਸ਼ਵ ਪੱਧਰ ਦਾ ਸਮਾਗਮ ਹੋਇਆ।

ਸਿੱਖ ਕੌਮ ਦੇ ਬਹੁਤ ਹੀ ਮਾਣ ਮੱਤੇ ਵਿਦਵਾਨ, ਸਿੰਘ ਸਭਾ ਲਹਿਰ ਦੇ ਮੋਢੀ, ਮਹਾਨ ਸਮਾਜ ਸੁਧਾਰਕ, ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦਾ 162ਵਾਂ ਜਨਮ ਦਿਹਾੜਾ ਪਿੰਡ ਤਿਊੜ ਜ਼ਿਲਾ ਮੁਹਾਲੀ ਵਿਖੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟ. ਸੁਸਾਇਟੀ , ਭਾਈ ਦਿੱਤ ਸਿੰਘ ਪੱਤ੍ਰਿਕਾ, ਸਿੰਘ ਸਭਾ ਗੁਰਦੁਆਰਾ ਤੇ ਰਵਿਦਾਸ ਕਲੱਬ ਤਿਊੜ ਤੇ ਸਿੰਘ ਸਭਾ ਗੁਰੂ ਯਾਦਗਾਰ ਗਿਆਨੀ ਦਿੱਤ ਸਿੰਘ ਤੇ ਭੋਰਾ ਸਾਹਿਬ ਗੁਰਦੁਆਰਾ ਕਲੌੜ ਵੱਲੋਂ ਸਾਂਝੇ ਤੌਰ 'ਤੇ ਬਹੁਤ ਹੀ ਸ਼ਰਧਾ ਤੇ ਧੂਮ ਧਾਮ ਨਾਲ ਵਿਸ਼ਵ ਪੱਧਰ 'ਤੇ ਮਨਾਇਆ ਗਿਆ। ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੇ ਪ੍ਰਧਾਨ ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਨਸੀਬ ਸਿੰਘ ਸੇਵਕ ਨੇ ਲਿਖਤੀ ਪ੍ਰੈਸ ਨੋਟ ਰਾਹੀਂ ਦਸਿਆ ਕਿ ਧਾਰਮਿਕ ਸਮਾਗਮ ਦੀ ਖਾਸ ਵਿਸ਼ੇਸ਼ਤਾ ਇਹ ਸੀ ਕਿ ਗਿਆਨੀ ਦਿੱਤ ਸਿੰਘ ਜੀ ਦੀ ਪੋਤਰੀ ਤੇ ਸਪੁੱਤਰੀ ਡਾ. ਬਲਦੇਵ ਸਿੰਘ ਸ਼ੇਰ ਬੀਬੀ ਊਸ਼ਾ ਰਾਣੀ ਸ਼ੇਰ ਅਤੇ ਉਹਨਾਂ ਦੇ ਪਤੀ ਪ੍ਰੋ. ਲਖਨਪਾਲ ਜੀ ਵੱਲੋਂ ਡੀ.ਵੀ.ਡੀ ਭੇਜੇ ਗਏ ਸੰਦੇਸ਼ਾਂ ਨੂੰ ਸਮਾਗਮ ਦੇ ਦੌਰਾਨ ਹੀ ਸੁਣਾਇਆ ਗਿਆ।

ਸਮਾਗਮ ਦੀ ਸ਼ੁਰੂਆਤ ਸੁਖਮਨੀ ਸਾਹਿਬ ਦੇ ਭੋਗ ਉਪਰੰਤ ਹੋਈ ਸਭ ਤੋਂ ਪਹਿਲਾਂ ਸਟੇਜ ਸਕੱਤਰ ਸ. ਅਵਤਾਰ ਸਿੰਘ ਮਹਿਤਪੁਰੀ ਜੋ ਸੁਸਾਇਟੀ ਦੇ ਜਨਰਲ ਸਕੱਤਰ ਤੇ ਪੱਤ੍ਰਿਕਾ ਦੇ ਉਪ ਸੰਪਾਦਕ ਹਨ ਨੇ ਆਪਣੇ ਮੁਢਲੇ ਸ਼ਬਦਾਂ ਵਿੱਚ ਗਿਆਨੀ ਜੀ ਦੀ ਬਹੁ-ਪੱਖੀ ਸ਼ਖਸ਼ੀਅਤ ਤੇ ਵਿਸਥਾਰ ਨਾਲ ਚਾਨਣਾ ਪਾਇਆ, ਉਪਰੰਤ ਸ ਪ੍ਰੀਤਮ ਸਿੰਘ ਢਾਡੀ ਜਗਾਧਰੀ ਦੀ ਧਾਰਮਿਕ ਕਵਿਤਾ ਨਾਲ ਸਮਾਗਮ ਦੀ ਸ਼ੁਰੂਆਤ ਕੀਤੀ ਗਈ ਇਸ ਤੋਂ ਬਾਅਦ ਸ ਅਜੈਬ ਸਿੰਘ ਪ੍ਰਧਾਨ ਤਿਊੜ ਨੇ ਜੀ ਆਇਆ ਨੂੰ ਕਿਹਾ ਤੇ ਅਲੋਕਿਕ ਕਵੀ ਦਰਬਾਰ ਦੀ ਸ਼ੁਰੂਆਤ ਅਮਰਜੀਤ ਸਿੰਘ ਪਟਿਆਲਵੀ ਨੇ ਕੀਤੀ। ਇਸ ਤੋਂ ਬਾਅਦ ਸੁਸਾਇਟੀ ਦੇ ਮੱਖ ਸਲਾਹਕਾਰ ਤੇ ਪੱਤ੍ਰਿਕਾ ਦੇ ਸੰਪਾਦਕ ਨੇ ਇੱਕ ਕਵਿਤਾ ਤੇ ਆਪਣੇ ਵਿਚਾਰ ਪੇਸ਼ ਕੀਤੇ। ਸ ਨਸੀਬ ਸਿੰਘ ਸੇਵਕ ਦੇ ਵਿਚਾਰਾਂ ਤੋਂ ਬਾਅਦ ਬੀਬੀ ਊਸ਼ਾ ਰਾਣੀ ਸ਼ੇਰ ਅਤੇ ਐਸ ਕੇ ਲਖਨਪਾਲ ਕਨੇਡਾ ਦੇ ਸੰਦੇਸ਼ ਦਾ ਲਾਈਵ ਟੈਲੀਕਾਸਟ ਕੀਤਾ ਗਿਆ, ਅਤੇ ਡਾ. ਬਲਦੇਵ ਸਿੰਘ ਸ਼ੇਰ ਸਪੁੱਤਰ ਗਿਆਨੀ ਦਿੱਤ ਸਿੰਘ ਜੀ ਦੁਆਰਾ ਲਿਖੀ ਪੁਸਤਕ "ਸੁੱਧ ਸੰਗੀਤ ਸ਼ਾਸ਼ਤਰ" ਦੇ ਸੰਗਤ ਨੂੰ ਦਰਸ਼ਨ ਕਰਵਾਏ ਗਏ, ਉਪਰੰਤ ਦੂਜੇ ਕਵੀ ਸ ਸਵਰਨ ਸਿੰਘ ਅਰਸ਼ੀ ਨੇ ਆਪਣੀਆਂ ਧਾਰਮਿਕ ਕਵਿਤਾਵਾਂ ਰਾਹੀਂ ਮੰਤਰ ਮੁਗਧ ਕੀਤਾ।

ਸ ਸਵਰਣ ਸਿੰਘ ਤੇ ਸਿਕੰਦਰ ਸਿੰਘ ਪ੍ਰਧਾਨ ਤੇ ਖਜ਼ਾਨਚੀ ਭਗਤ ਰਵਿਦਾਸ ਕਲੱਬ, ਸ ਜਸਪਾਲ ਸਿੰਘ ਕਲੌੜ, ਮੈਂਬਰ ਸੰਪਾਦਕੀ ਬੋਰਡ, ਸ ਸਮਸ਼ੇਰ ਸਿੰਘ ਐਕਟਿੰਗ ਪ੍ਰਧਾਨ ਤੇ ਮੈਂਬਰ ਬੋਰਡ, ਸ ਸੁਖਦੇਵ ਸਿੰਘ ਪ੍ਰਧਾਨ ਐਸ ਸੀ/ਬੀ ਸੀ ਮੁਲਾਜ਼ਮ ਜਥੇਬੰਦੀ ਚੰਡੀਗੜ੍ਹ ਨੇ ਵੀ ਹਾਜ਼ਰੀ ਲੁਆਈ। ਭਾਈ ਧਿਆਨ ਸਿੰਘ ਰੰਗੀਲਾ ਦੇ ਢਾਡੀ ਜਥੇ ਨੇ ਗਿਆਨੀ ਦਿੱਤ ਸਿੰਘ ਜੀ ਦੀ ਵਾਰ ਪੇਸ਼ ਕਰਕੇ ਸਮਾਗਮ ਨੂੰ ਬਹੁਤ ਹੀ ਭਾਵੁਕ ਕਰ ਦਿੱਤਾ। ਸ ਮਹਿੰਦਰ ਸਿੰਘ ਹੁੰਦਲ ਤੇ ਸ ਜਗਮੋਹਨ ਸਿੰਘ ਕੰਗ ਲਿਅ ਨੇ ਵੀ ਗਿਆਨੀ ਜੀ ਦੇ ਜੀਵਨ ਫਲਸਫੇ ਤੇ ਚਾਨਣਾ ਪਾਇਆ। ਸ. ਹਰਭਜਨ ਸਿੰਘ ਤਿਊੜ, ਨੇ ਸੰਬੋਧਨ ਕੀਤਾ ਉਪਰੰਤ ਮਾਣ ਸਤਿਕਾਰ ਵਜੋਂ ਸਿਰੋਪੇ ਭੇਂਟ ਕੀਤੇ। ਸਾਰੇ ਬੁਲਾਰਿਆਂ ਤੋਂ ਬਿਨਾਂ ਸਿਰੋਪੇ ਪ੍ਰਾਪਤ ਕਰਨ ਵਾਲਿਆ ਵਿੱਚ ਬਾਬਾ ਸਾਧੂ ਸਿੰਘ, ਭਾਈ ਹਰੀ ਸਿੰਘ, ਸ ਮੇਹਰ ਸਿੰਘ, ਸ ਜਸਪਾਲ ਸਿੰਘ ਸੋਮਲ, ਮੈਨੇਜਰ ਜਸਪਾਲ ਸਿੰਘ ਕੈੜੇਂ, ਸ ਮੇਵਾ ਸਿੰਘ, ਸ ਫੌਜਾ ਸਿੰਘ, ਸ ਗੁਰਪ੍ਰੀਤ ਸਿੰਘ, ਪ੍ਰਿ. ਹਰਸੇਵਕ ਸਿੰਘ ਤੇ ਸੰਤੋਖ ਸਿੰਘ, ਤੇ ਸਮੂਹ ਪਿੰਡ ਕਲੌੜ ਨਵਾਸੀ, ਸ ਪ੍ਰੀਤਮ ਸਿੰਘ ਢਾਡੀ, ਨੈਬ ਸਿੰਘ ਫੋਟੋਗਰਾਫਰ, ਸ ਸੁਖਜਿੰਦਰ ਸਿੰਘ ਯੋਗੀ, ਪੋ. ਲਖਨਪਾਲ ਕਨੇਡਾ ਤੇ ਬੀਬੀ ਊਸ਼ਾ ਰਾਣੀ ਸ਼ੇਰ ਦੇ ਸਿਰੋਪੇ ਕਰਮਵਾਰ, ਸ਼੍ਰੀਮਤੀ ਜਤਿੰਦਰਬੀਰ ਕੌਰ ਤੇ ਕਰਮਜੀਤ ਕੌਰ ਨੇ ਪ੍ਰਾਪਤ ਕੀਤੇ। ਅਜੀਤ ਪੱਤਰਕਾਰ ਸ ਰਵਿੰਦਰ ਸਿੰਘ ਵਜ਼ੀਦਪੁਰ ਤੇ ਹੋਰਨਾਂ ਦਾ ਵੀ ਸਿਰੋਪਿਆ ਨਾਲ ਸਤਿਕਾਰ ਕੀਤਾ ਗਿਆ। ਤਿਊੜ ਦੇ ਪਤਵੰਤੇ ਸੱਜਣ ਸ ਰਣਧੀਰ ਸਿੰਘ, ਸ ਅਮਰ ਸਿੰਘ, ਸ ਰਣਜੀਤ ਸਿੰਘ, ਸ ਅਵਤਾਰ ਸਿੰਘ ਆਦਿ ਦਾ ਵੀ ਸਿਰੋਪਿਆ ਨਾਲ ਸਤਿਕਾਰ ਕੀਤਾ ਗਿਆ। ਇਸ ਤੋਂ ਉਪਰੰਤ ਗੁਰੁ ਕਾ ਲੰਗਰ ਅਟੁੱਟ ਵਰਤਾਇਆ ਗਿਆ।

*ਪ੍ਰਿੰ. ਨਸੀਬ ਸਿੰਘ ਸੇਵਕ*



ਪਿੰਡ ਕਲੌੜ ਦੀ ਸੰਗਤ, ਭਾਈ ਹਰੀ ਸਿੰਘ, ਬਾਬਾ ਸਾਧੂ ਸਿੰਘ, ਭਾਈ ਸੰਤੋਖ ਸਿੰਘ ਅਤੇ ਹੋਰ ਸਰੋਪੇ ਪ੍ਰਾਪਤ ਕਰਨ ਉਪਰੰਤ, ਸ ਪ੍ਰੀਤਮ ਸਿੰਘ ਢਾਡੀ, ਸ ਸਵਰਨ ਸਿੰਘ ਤੇ ਸ ਸੁਖਦੇਵ ਸਿੰਘ ਨਾਲ ਖੜ੍ਹੇ



ਸ ਰਵਿੰਦਰ ਸਿੰਘ ਵਜ਼ੀਦਪੁਰ ਪੱਤਰਕਾਰ ਨੂੰ ਸਰੋਪਾ ਭੇਂਟ ਕਰਦੇ ਹੋਏ ਸ ਸਿਕੰਦਰ ਸਿੰਘ, ਸ ਮਹਿੰਦਰ ਸਿੰਘ ਹੁੰਦਲ ਤੇ ਸ ਸਵਰਨ ਸਿੰਘ ਤਿਊੜ



ਸ ਜਗਮੋਹਨ ਸਿੰਘ ਕੰਗ ਦਾ ਸਨਮਾਨ ਕਰਦੇ ਹੋਏ ਸ ਸਵਰਨ ਸਿੰਘ ਪ੍ਰਧਾਨ ਰਵਿਦਾਸ ਕਲੱਬ ਤੇ ਸ ਅਜੈਬ ਸਿੰਘ ਪ੍ਰਧਾਨ ਗੁ. ਸਿੰਘ ਸਭਾ ਤਿਊੜ



ਕਵੀ ਅਮਰਜੀਤ ਸਿੰਘ ਪਟਿਆਲਵੀ ਨੂੰ ਸਿਰੋਪਾ ਭੇਂਟ ਕਰਦੇ ਹੋਏ ਸ ਅਜੈਬ ਸਿੰਘ ਪ੍ਰਧਾਨ ਗੁ. ਸਿੰਘ ਸਭਾ ਤਿਊੜ



ਸ ਮਹਿੰਦਰ ਸਿੰਘ ਹੁੰਦਲ ਵਲੋਂ ਸ੍ਰੀਮਤੀ ਕਰਮਜੀਤ ਕੌਰ ਅਤੇ ਸ੍ਰੀਮਤੀ ਜਤਿੰਦਰਬੀਰ ਕੌਰ ਨੂੰ ਬੀਬੀ ਊਸ਼ਾ ਰਾਣੀ ਸ਼ੇਰ ਲਖਨਪਾਲ ਤੇ ਪ੍ਰੋ ਲਖਨਪਾਲ ਦੇ ਸਿਰੋਪੇ ਭੇਂਟ ਕਰਨ ਉਪਰੰਤ



ਸ ਸਵਰਨ ਸਿੰਘ, ਸ ਸੁਖਦੇਵ ਸਿੰਘ ਪ੍ਰਧਾਨ ਐਸ ਸੀ/ਬੀ ਸੀ ਜਥੇਬੰਦੀ, ਸ ਸਿਕੰਦਰ ਸਿੰਘ ਖਜ਼ਾਨਚੀ ਭਗਤ ਰਵਿਦਾਸ ਕਲੱਬ ਤੇ ਮਹਿੰਦਰ ਸਿੰਘ ਹੁੰਦਲ ਪ੍ਰਧਾਨ ਅਕਾਲੀ ਦਲ ਜ਼ਿਲਾ ਮਹਾਲੀ ਸਿਰੋਪੇ ਪ੍ਰਾਪਤ ਕਰਨ ਉਪਰੰਤ



ਸਮਾਗਮ ਦੇ ਅਖੀਰ ਵਿੱਚ ਪ੍ਰਬੰਧਕ ਜਸਪਾਲ ਸਿੰਘ ਕਲੌੜ, ਸਿਕੰਦਰ ਸਿੰਘ, ਨੈਬ ਸਿੰਘ, ਨਸੀਬ ਸਿੰਘ ਸੇਵਕ, ਅ. ਸ ਮਹਿਤਪੁਰੀ, ਮਹਿੰਦਰ ਸਿੰਘ ਹੁੰਦਲ ਤੇ ਹੋਰ



ਡਾ ਬਲਦੇਵ ਸਿੰਘ ਸ਼ੇਰ ਸਪੁੱਤਰ ਗਿ ਦਿੱਤ ਸਿੰਘ ਦੀ ਪੁਸਤਕ ਸ਼ੁੱਧ ਸੰਗੀਤ ਸ਼ਾਸਤਰ ਦਾ ਇੰਡੀਅਨ ਐਡੀਸ਼ਨ ਪੇਸ਼ ਕਰਦੀਆਂ ਹੋਈਆਂ ਸੰਗਤਾਂ

Registration No. R.N.I CHAPUN/2010/33423 P.O REGD. NO CHD/144/2011-13



ਸ ਮਹਿੰਦਰ ਸਿੰਘ ਹੁੰਦਲ, ਅਵਤਾਰ ਸਿੰਘ ਮਹਿਤਪੁਰੀ ਤੇ ਨਸੀਬ ਸਿੰਘ ਸੇਵਕ ਦਾ ਸਨਮਾਨ ਕਰਦੇ ਹੋਏ



ਡਾ. ਸੁਖਜਿੰਦਰ ਸਿੰਘ ਯੋਗੀ ਨੂੰ ਸਲਾਹਕਾਰ ਬੋਰਡ ਦਾ ਚੇਅਰਮੈਨ ਐਲਾਨਣ ਉਪਰੰਤ ਸਿਰੋਪਾ ਭੇਂਟ ਕਰਦੇ ਹੋਏ



ਸੰਗਤਾਂ ਸਮਾਗਮ ਦਾ ਅਨੰਦ ਮਾਣਦੀਆਂ ਹੋਈਆਂ



ਕਵੀ ਸਵਰਨ ਸਿੰਘ ਅਰਸ਼ੀ ਸ ਸਵਰਨ ਸਿੰਘ ਵੱਲੋਂ ਸਿਰੋਪਾ ਪ੍ਰਾਪਤ ਕਰਦੇ ਹੋਏ











ਸੰਗਤਾਂ ਕਵੀ ਦਰਬਾਰ ਦਾ ਅਨੰਦ ਮਾਣਦੀਆਂ ਹੋਈਆਂ